ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਬਾਰਾਂ ਮਾਹ

ਸ੍ਰੀ ਮਾਨ ਬਾਬਾ ਚੰਦਾ ਸਿੰਘ ਜੀ
ਸ੍ਰੀ ਮਾਨ ਸੰਤ ਨਿਹਾਲ ਸਿੰਘ ਜੀ
ਸ੍ਰੀ ਮਾਨ ਬਾਬਾ ਕਾਲਾ ਸਿੰਘ ਜੀ
ਸ੍ਰੀ ਮਾਨ ਸੰਤ ਇਕਬਾਲ ਸਿੰਘ ਜੀ

ਕੀਮਤ ੩੦ ਨਵੇਂ ਪੈਸੇ

# ਨੋਟ

ਇਸਤੋਂ ਪਹਿਲੇ ਇਹ ਪੁਸਤਕ ਕੇਵਲ ਤਿਨਾਂ ਨਾਮਧਾਰੀ ਪੁਰਾਤਨ ਕਵੀਆਂ ਦੇ ਤਿੰਨੇ ਬਾਰਾਂ ਮਾਂਹ ਪ੍ਰਕਾਸ਼ਤ ਕਰਨ ਦੇ ਫੈਸਲੇ ਅਨੁਸਾਰ ਪੁਸਤਕ ਦਾ ਨਾਮ ਤਿੰਨ ਇਤਹਾਸਕ ਬਾਰਾਂ ਮਾਂਹ ਰਖਿਆ ਤੇ ਸਿਮਰਤੀ ਵਜੋਂ ਮੁਖ ਬੰਦ ਵਿਚ ਵੀ ਤਿਨਾਂ ਬਜ਼ੁਰਗ ਕਵੀਆਂ ਬਾਬਤ ਹੀ ਕੁਝ ਸ਼ਬਦ ਲਿਖੇ ਗਏ ਸਨ ਪਰ ਤੀਸਰੇ ਫਰਮੇ ਵਿਚ ਖਾਲੀ ਥਾਂ ਰਹਿਣ ਦੇ ਕਾਰਨ ਸ੍ਰੀ ਮਾਨ ਸੰਤ ਇਕਬਾਲ ਸਿੰਘ ਜੀ ਬਾਈਲੈਂਡ ਵਾਲਿਆਂ ਦਾ ਇਕ ਬਾਰਾਂ ਮਾਹ ਜੋ ਸਤਿਜੁਗ ਦੇ ਬਸੰਤ ਅੰਕ ਸੰਮਤ ੨੦੦੮ ਵਿਚ ਪ੍ਰਕਾਸ਼ਤ ਸੀ ਤੇ ਚੀਨੀ ਵਾਲੇ ਪ੍ਰੀਤਮ ਦੇ ਵਿਛੋੜੇ ਦੀ ਭਾਵਨਾ ਦਾ ਪ੍ਰਤੀਕ ਸੀ ਉਸ ਨੂੰ ਵੀ ਇਸ ਪੁਸਤਕ ਵਿਚ ਦਰਜ਼ ਕੀਤਾ ਗਿਆ ਹੈ। ਜਿਸ ਤੋਂ ਇਸਦੇ ਮੁਢਲੇ ਨਾਮ ਵਿਚ ਤਿੰਨ ਦੇ ਥਾਂ ਚਾਰ ਦਾ ਸੰਖਿਆ ਲਿਖੀ ਗਈ ਹੈ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਤ੍ਰਿਨ-ਇਤਹਾਸਕ

# ਬਾਰਾਂ ਮਾਹ

ਰਚਿਤ

ਸ੍ਰੀ ਮਾਨ ਬਾਬਾ ਚੰਦਾ ਸਿੰਘ ਜੀ
ਸ੍ਰੀ ਮਾਨ ਸੰਤ ਨਿਹਾਲ ਸਿੰਘ ਜੀ
ਸ੍ਰੀ ਮਾਨ ਬਾਬਾ ਕਾਲਾ ਸਿੰਘ ਜੀ

ਪ੍ਰਕਾਸ਼ਕ:—
ਮੈਨੇਜਰ 'ਸਤਿਜੁਗ'
ਸ੍ਰੀ ਜੀਵਨ ਨਗਰ
(ਹਿਸਾਰ)

# ਸਮਰਪਨ

ਉਹਨਾਂ ਪ੍ਰਲੋਕ ਵਾਸੀ ਨਾਮਧਾਰੀ ਪੰਥ ਦੇ
ਪੁਰਾਤਨ ਕਵੀਆਂ ਨੂੰ ਜਿਨਾਂ ਨੇ ਆਪਣੇ
ਪ੍ਰੀਤਮ ਸ੍ਰੀ ਸਤਿਗੁਰੂ ਰਾਮ
ਸਿੰਘ ਜੀ ਦੇ ਵੈਰਾਗ ਵਿਚ
ਕਾਵਿ ਸਾਹਿਤ ਦੀ ਰਚਨਾਂ
ਕੀਤੀ।

---

ਗੁਰਦਿਆਲ ਸਿੰਘ ਪ੍ਰਿੰਟਰ ਅਤੇ ਪਬਲਿਸ਼ਰ ਦੇ ਪ੍ਰਬੰਧ ਨਾਲ
ਛਪਿਆ ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਸ੍ਰੀ ਜੀਵਨ ਨਗਰ
ਜਿਲਾ ਹਿਸਾਰ ਵਿਚੋਂ ਅਤੇ ਦਫ਼ਤਰ 'ਸਤਿਜੁਗ'
ਸ੍ਰੀ ਜੀਵਨ ਨਗਰ (ਹਿਸਾਰ) ਵਿਚੋਂ ਪ੍ਰਕਾਸ਼ਤ
ਹੋਇਆ। ਨਾਮਧਾਰੀ ਪੰਥ ਵਾਸਤੇ

# ਸਿਮਰਤੀ ਵਜੋਂ

ਵਰਤਮਾਨ ਕਾਲ ਵਿਚ ਪੰਜਾਬੀ ਕਾਵਿ-ਸਾਹਿਤ ਦਾ ਪਿਛੋਕੜ ਵੇਖਣ ਤੋਂ ਪਤਾ ਲਗਦਾ ਹੈ ਕਿ ਪੰਜਾਬੀ ਕਾਵਿ-ਰਚਨਾ ਦਾ ਮੁਢ ਸ੍ਰੀ ਬਾਬਾ ਫਰੀਦ ਜੀ ਨੇ ਬਾਰ੍ਹਵੀਂ ਸਦੀ ਦੇ ਅਖੀਰਲੇ ਸਾਲਾਂ ਵਿਚ ਬਧਾ। ਇਸ ਗਲ ਵਿਚ ਕਿਤਨੀ ਕੁ ਸਚਾਈ ਹੈ ਇਹ ਜਾਨਣ ਵਾਸਤੇ ਅਜੇ ਕਾਫੀ ਖੋਜ ਦੀ ਲੋੜ ਹੈ। ਪਰ ਹਰ ਹਾਲਤ ਵਿਚ ਇਹ ਮੰਨਣਾ ਪਵੇਗਾ ਕਿ ਪੰਜਾਬੀ ਕਾਵਿ-ਰਚਨਾ ਕਾਫੀ ਚਿਰ ਤੋਂ ਪੰਜਾਬੀ ਸਾਹਿਤ ਵਿਚ ਆਈ ਹੋਈ ਹੈ।

ਜਿਥੋਂ ਤਕ ਵੇਖਿਆ ਗਿਆ ਹੈ ਉਹ ਪਿਛਲੇ ਪੰਜਾਬੀ-ਪੜ੍ਹੇ ਲੋਕ ਜਿਨਾਂ ਨੂੰ ਅਜ ਦੇ ਸਮੇ ਵਿਚ ਸਧਾਰਨ ਅਤੇ ਸਗੋਂ ਅਨਪੜ੍ਹ ਆਖਿਆ ਜਾਂਦਾ ਹੈ। ਆਪਣੇ ਸਮੇ ਵਿਚ ਉਸ ਵਕਤ ਦੀ ਛੰਦਾ ਬੰਦੀ ਅਨੁਸਾਰ ਬੜੀ ਗਿਣਤੀ ਵਿਚ ਸੁਲਝੇ ਹੋਏ ਕਵੀ ਸਨ। ਜਿਨਾਂ ਦੀ ਕਾਵਿ-ਰਚਨਾ ਵਿਚ ਸਚੇ ਅਤੇ ਸੁਚੇ ਅੰਦਰੂਨੀ ਪ੍ਰੇਮ ਦੀਆਂ ਝਲਕਾਂ ਪੈਂਦੀਆਂ ਹਨ। ਸਗੋਂ ਇਸ ਤਰਾਂ ਲਗਦਾ ਹੈ ਕਿ ਹੁਣ ਨਾਲੋਂ ਕਿਤੇ ਵਧ ਕਾਵਿ-ਕਲਾ ਦੇ ਕਰਤਾ ਸਨ।

ਕਿਉਂਕਿ ਅਜ ਕਲ ਦੀ ਸਾਹਿਤ ਰਚਨਾ ਵਿਚ ਜਿਥੇ ਨਾਵਲ, ਨਾਟਕ. ਕਹਾਣੀ ਨੂੰ ਵਾਰਤਿਕ ਵਿਚ ਜਿਆਦਾ ਲਿਖਿਆ ਜਾ ਰਿਹਾ, ਹੈ। ਉਥੇ ਪੁਰਾਤਨ ਕਾਲ ਸਮੇ ਇਹ ਸਭ ਕੁਝ ਕਵਿਤਾ ਵਿਚ ਲਿਖਣ ਦਾ ਹੀ ਆਮ ਰਿਵਾਜ ਸੀ। ਇਹੋ ਵਜਾ ਹੈ ਕਿ ਪੁਰਾਣਾ ਲਿਟਰੇਚਰ (ਭਾਵੇਂ ਉਹ ਆਸ਼ਕੀ ਮਸ਼ੂਕੀ ਜਾਂ ਸਮਾਜ ਸੁਧਾਰਕ ਹਿਕਮਤ ਅਥਵਾ ਧਾਰਮਕ ਹੀ ਕਿਉਂ ਨ ਹੋਵੇ) ਆਮ ਤੌਰ ਤੇ ਕਾਵਿ–ਕਲਪਨਾ ਵਿਚ ਮਿਲਦਾ ਹੈ।

ਆਮ ਪੁਰਾਤਨ ਕਿਸਿਆਂ ਜਾਂ ਕਾਵਿ ਸੰਗ੍ਰਿਹਾਂ ਵਿਚ ਪੁਰਾਣੇ ਕਵੀਆਂ ਦਾ ਸਿਹਰਫੀਆਂ, ਸਤਵਾਰੇ ਅਥਵਾ ਬਾਰਾਂ ਮਾਂਹ ਦੇ ਸਿਰਲੇਖ ਹੇਠ ਸਬੰਧਤ ਕਵਿਤਾ ਲਿਖਣ ਦਾ ਬਹੁਤ ਰਿਵਾਜ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਇਸ ਮੁਹਾਰਤ ਨੂੰ ਅਪਨੀ ਇਲਾਹੀ ਰਚਨਾ ਵਿਚ ਅਪਨਾਇਆ। ਸਿਰੀ ਰਾਗ ਵਿਚ ਪਹਿਰੇ, ਰਾਗ ਆਸਾ ਵਿਚ ਪਟੀ, (ਪੰਜਾਬੀ ਵਰਨ ਮਾਲਾ) ਰਾਗ ਬਿਲਾਵਲ ਵਿਚ ਥਿਤੀ, ਤੁਖਾਰੀ ਵਿਚ ਬਾਰਾ ਮਾਂਹ ਤੇ ਪਹਿਰੇ ਆਦਿ ਦੇ ਨਾਵਾਂ ਦਾ ਨਿਰੂਪਣ ਕੀਤਾ। ਜਿਸਦੇ ਅਧਾਰ ਤੇ ਸ੍ਰੀ ਗੁਰੂ ਅਮਰ ਦਾਸ ਜੀ ਨੇ ਆਸਾ ਵਿਚ ਪਟੀ ਤੇ ਬਿਲਾਵਲ ਵਿਚ ਵਾਰ ਸਤ ਅਰ ਸ੍ਰੀ ਗੁਰੂ ਰਾਮ ਦਾਸ ਜੀ ਨੇ ਸਿਰੀ ਰਾਗ ਵਿਚ ਪਹਿਰੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਰਾਮਕਲੀ ਵਿਚ ਰੁਤੀ' ਤੇ 'ਮਾਝ ਰਾਗ ਵਿਚ ਬਾਰਾਂ ਮਾਂਹ' ਦੇ ਨਾਵਾਂ ਦੀ ਕ੍ਰਿਆ ਨੂੰ ਅਪਣੀਆਂ ਰਚਨਾਵਾਂ ਵਿਚ ਅੰਕਿਤ ਕੀਤਾ।

ਇਸੇਤਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਅਪਨੀ ਰਚਨਾ ਸ੍ਰੀ ਦਸਮ ਗ੍ਰੰਥ ਕ੍ਰਿਸਨਾ ਅਵਤਾਰ ਵਿਚ ਦੋ ਬਾਰਾਂ ਮਾਹਾਂ ਦੇ ਰੂਪ ਲਿਖੇ।

ਇਸਤੋਂ ਬਾਦ-ਮਹਾਨ ਕੋਸ਼ ਦੀ ਲਿਖਤ ਅਨੁਸਾਰ ਸੰਮਤ ੧੮੭੭ ਵਿਚ ਪ੍ਰੇਮਾਂ ਵੀਰ ਸਿੰਘ ਨੇ ਇਕ ਬਾਰਹ ਮਾਹਾ ਰਚਿਆ ਜਿਸ ਵਿਚ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਤਖ ਦਰਸ਼ਨ ਦੀ ਤਾਂਘ ਨੂੰ ਹੇਠ ਲਿਖੇ ਸ਼ਬਦਾਂ ਵਿਚ ਪ੍ਰਗਟ ਕੀਤਾ ਹੋਇਆ ਹੈ ਕਿ:—

ਚੜ੍ਹੇ ਵਿਸਾਖ ਮਰਮ ਨਹੀਂ ਜਾਂਦਾ।
ਦਹ ਦਿਸ਼ ਵੇਖਾਂ ਪੰਥ ਗੁਰਾਂ ਦਾ।
ਕੂੰਜਾਂ ਵਾਂਙ ਫਿਰਾਂ ਕੁਰ ਲਾਂਦਾ।
ਨੈਲੀਂ ਮਹਿਰਮ ਕਾਰ ਦਿਲਾਂ ਦਾ।
ਪਲ ਪਲ ਬੀਤੇ ਸੈ ਵਰ੍ਹਿਆਂ ਦਾ।
ਬਿਨ ਗੋਵਿੰਦ ਸਿੰਘ ਮੈ ਮਰ ਜਾਂਦਾ:ਘੜੀ ਨ ਜੀਂਵਦਾ।

—ਮਹਾਨ ਕੋਸ਼ ਪੰਨਾ ੬੪੪

ਇਸ ਪ੍ਰਕਾਰ ਕਿਸੇ ਹੋਰ ਕਵੀ ਦਾ ਇਕ ਬਾਰਾਂ ਮਾਹ ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੰਗ ਨਾਮਾ ਲਿਖਿਆ ਹੋਇਆ ਸੀ, ਨਾਮਧਾਰੀ ਪੰਥ ਦੇ ਪ੍ਰਸਿਧ ਤੇ ਜਜ਼ਬਾਤੀ ਜਥੇਦਾਰ ਸੰਤ ਭਗਤ ਸਿੰਘ ਜੀ ਦਾਤੇ ਵਾਲੀਏ ਬੜੇ ਜੋਸ਼ ਵਿਚ ਆਕੇ ਸੁਣਾਇਆ ਕਰਦੇ ਸਨ। ਉਹ ਵੀ ਉਪ੍ਰੋਕਤ ਢੰਗ ਦਾ ਹੀ ਹੁੰਦਾ ਸੀ।

ਦੂਰ ਤੋਂ ਚਲੀ ਆਰਹੀ ਇਸ ਪੰਜਾਬੀ ਤੇ ਅਸਾਧਾਰਨ ਕਾਵਿ ਰਚਨਾ ਦੀ ਪਰੰਪਰਾ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਵਿਚ ਸ੍ਰੀ ਮਾਨ ਬਾਬਾ ਚੰਦਾ ਸਿੰਘ ਜੀ ਸੂਰਮੇ ਨਾਮਧਾਰੀ ਪੰਥ ਦੇ ਪਹਿਲੇ ਕਵੀ ਹੋਏ ਹਨ।

ਜਿਨਾਂ ਦਾ ਜਨਮ ਨਗਰ ਝਬਰਾਂ (ਜੋ ਪਹਿਲਾਂ ਗੁਜਰਾਂ ਵਾਲਾ ਤੇ ਫਿਰ ਜਿਲਾ ਸ਼ੇਖੂ-ਪੁਰ ਵਿਚ ਆ ਚੁਕਾ ਸੀ) ਵਿਚ ਹੋਇਆ। ਅਰ ਬਾਦ ਵਿਚ ਜੋ ਸੰਤ ਦੀਵਾਨ ਸਿੰਘ ਜੀ ਸਹਾਰਨ ਜਿਲਾ ਗੁਜ਼ਰਾਂ ਵਾਲਾ ਵਾਲਿਆਂ ਦੇ ਪਾਸ ਰਹੇ।

ਇਨਾਂ ਮਹਾਂ ਪੁਰਸ਼ਾਂ ਨੇ (ਜੋ ਕਦੀਮੀਂ ਨੇਤਰ ਹੀਂਣ ਸਨ) ਨਾਮ ਦੀ ਪ੍ਰਾਪਤੀ ਤੋਂ ਬਾਦ ਨਾਮ ਜਪਣ ਕਰਕੇ ਨਿਰਮਲ ਬੁਧੀ ਤੇ ਸੁਧ ਅੰਤਸ਼ ਕਰਨ ਹੋ ਜਾਣ ਤੇ ਸਤਿਗੁਰਾਂ ਦੇ ਪ੍ਰਦੇਸ ਜਾਣ ਤੋਂ ਬਾਦ ਚੀਨੀ ਵਾਲੇ ਪ੍ਰੀਤਮ ਦੇ ਵਿਛੋੜੇ ਦੀ ਲਗਨ ਵਿਚ ਮਗਨ ਹੋਕੇ ਬਾਰਾਂ ਮਾਂਹ ਦੇ ਰੂਪ

ਵਚ ਇਕ ਪ੍ਰੇਮ-ਕਵਿ ਦੀ ਰਚਨਾ ਕੀਤੀ ਤੇ ਅਪਨੇ ਕੰਠਾਗਾਰ ਤੋਂ ਹਈਆਂ ਨੂੰ ਲਿਖਵਾਈ ਸੰਤਾਂ ਨੇ ਇਸ ਕਵਿਤਾ ਵਿਚ ਨਾਮਧਾਰੀ ਇਤਿਹਾਸ ਦੇ ਸਾਗਰ ਨੂੰ ਕੇਵਲ ਬਾਰਾਂ ਮਹੀਨਿਆਂ ਦੀ ਕਾਵਿ ਕ੍ਰਿਤ ਦੇ ਕੁਜੇ ਵਿਚ ਹੀ ਸੀਮਿਤ ਕਰ ਦਿਤਾ ਹੋਇਆ ਹੈ। ਕਈ ਥਾਂਈ ਇਸ ਕਾਵਿ ਵਿਚ ਪਦ-ਜੋੜ ਦੀ ਕ੍ਰਿਆ ਬੜੀ ਸਰਲ ਨਜ਼ਰ ਔਂਦੀ ਹੈ ਜਿਵੇਂ ਕਿ:—

ਚੜਦੇ ਚੇਤ੍ਰ ਚਿਤ ਉਦਾਸ।
ਚਲੀਏ ਸਤਿਗੁਰਾਂ ਦੇ ਪਾਸ।
ਕਰੀਏ ਹਥ ਜੋੜ ਅਰਦਾਸ।
ਸਾਨੂੰ ਰਖੇ ਅਪਣੇ ਪਾਸ।
ਦੇਹੋ ਚਰਨਾਂ ਵਿਚ ਨਿਵਾਸ:ਮੈ ਔਗੁਣ ਹਾਰੀਆਂ।

ਪਰ ਕਈ ਜਗਾ ਪ੍ਰੇਮਵਸੀ ਹੋਏ ਵੈਰਾਗ ਅਵਸਥਾ ਵਿਚ-ਪਦ ਜੋੜ ਦੀਆਂ ਹਦਾਂ ਨੂੰ ਆਪ ਸੁਭਾਵਕ ਤੌਰ ਤੇ ਇਸਤਰਾਂ ਪਾਰ ਵੀ ਕਰ ਜਾਂਦੇ ਹਨ ਜਿਹਾ ਕਿ:—

ਚੜਦੇ ਪੋਹ ਤੇ ਕਕਰ ਕੋਰੇ।
ਸਤਿਗੁਰਾਂ ਹੁਕਮਨਾਮੇ ਤੋਰੇ।
ਸੂਬੇ ਸਦੇ ਆਪਣੇ ਕੋਲੇ।
ਲਿਖਿਆ ਸਭ ਸੰਗਤਾਂ ਆਵਣ।
ਵੇਖ ਅਰਦਾਸ ਢਿਲ ਨ ਲਾਵਣ।
ਦਰਸ਼ਨ ਰਾਮਦਾਸ ਪੁਰੇ ਦੇ ਪਾਵਣ: ਮੇਲੇ ਮਾਘ ਦੇ।

ਉਪ੍ਰੋਕਤ ਕਾਵਿ ਵਿਚ ਭਾਵੇਂ ਤੁਕਬੰਦੀ ਬਦਲੀ ਹੋਈ ਜਾਪਦੀ ਹੈ। ਪਰ ਇਹ ਅਜੋੜਤਾ ਪ੍ਰੇਮ ਦੇ ਟਾਂਕੇ ਨਾਲ ਇਸ ਤਰਾਂ ਜੁੜੀ ਹੈ ਜਿਸ ਨੂੰ ਕਵੀ ਦੇ ਵੈਰਾਗ ਮਈ ਸਾਹਿਤ ਤੇ ਇਤਿਹਾਸ ਨਾਲੋਂ ਰਤਾ ਭਰ ਵੀ ਤੋੜਨਾ ਅਸੰਭਵ ਹੈ।

ਸਤੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਟੇਪ ਰਿਕਾਰ ਭਾਸ਼ਨ ਵਿਚ ਵਰਤਮਾਨ ਕਾਲ ਦੇ ਨਾਮਧਾਰੀ ਕਵੀਆਂ ਨੂੰ ਬਾਬਾ ਚੰਦਾ ਸਿੰਘ ਜੀ ਦੀ ਸਦ ਭਾਵਨਾ ਭਰੀ ਕਵਿਤਾ ਵਿਚੋਂ ਅਜੇਹੇ ਪ੍ਰੇਮ ਦੀ ਚੰਗੀ ਪ੍ਰੇਰਣਾ ਪ੍ਰਾਪਤ ਕਰਨ ਦਾ ਉਪਦੇਸ਼ ਦਿਤਾ ਹੋਇਆ ਹੈ।

ਇਸੇ ਤਰਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਨਾਮਧਾਰੀਪੰਥ ਦੇ ਦੂਸਰੇ ਪੁਰਾਣੇ ਕਵੀ ਦਾ ਮਾਣ ਸ੍ਰੀ ਮਾਨ ਸੰਤ ਨਿਹਾਲ ਸਿੰਘ ਜੀ ਨੂੰ ਦਿਤਾ ਹੋਇਆ ਹੈ।

ਇਹਨਾਂ ਸੰਤਾਂਦੇ ਨਗਰ ਆਦਿ ਦੀ ਜਾਣ ਕਾਰੀ ਦਾ ਭਾਵੇਂ ਪੂਰਾ ਪਤਾ ਨਹੀਂ ਮਿਲਦਾ। ਪਰ ਆਪ ਜੀਦੀ ਕਵਿਤਾ ਵੀ ਜੋ ਬਾਰਾਂ ਮਾਂਹ ਦੇ ਸੰਕੇਤਾਂ ਵਿਚ ਬਣੀ ਹੋਈ ਹੈ ਆਪਣੇ ਥਾਂ ਖਾਸ ਮਹਾਨਤਾ ਰਖਦੀ ਹੈ ਜਿਹਾ ਕਿ:—

ਜੇਠ ਜੁਗਤ ਪਛਾਣੀ ਹਥੀਂ ਆਪ ਪੀਣ ਪਾਣੀ
ਕੀਤੇ ਬਾਝ ਇਸ਼ਨਾਨ ਪਰਸ਼ਾਦ ਨਹੀਂ ਛਕਦੇ।
ਸਿੰਘ ਬੋਲਦੇ ਨੇ ਸਚ ਇਹੋ ਸਤਿਗੁਰਾਂ ਦੀ ਮਤ
ਛੋਡ ਚੁਗਲੀ ਬਖੀਲੀ ਖੌਫ ਮਨ ਵਿਚ ਰਖਦੇ।
ਇਕ ਹੋਰ ਗਲ ਡਿਠੀ ਬੋਲੀ ਬੋਲਦੇ ਨੇ ਮਿਠੀ
ਤੁਰੇ ਜਾਣ ਸਿਧੇ ਰਾਹੇ ਗਹਿਰੀ ਨਜਰ ਨਹੀਂ ਤਕਦੇ।
ਇਹ ਨਾਮ ਹੈ ਅਮੋਲ ਸਚੇ ਸਤਿਗੁਰਾਂ ਦ ਬੋਲ
ਨਿਹਾਲ ਸਿੰਘ ਕਰਨ ਟਹਿਲ ਸੀਸ ਚਰਨਾ ਤੇ ਰਖਦੇ।

ਸੰਤਾਂ ਨੇ ਜੇਠ ਦੇ ਮਹੀਨੇ ਦੇ ਸੰਕੇਤ ਵਿਚ ਇਸ ਮਹੀਨੇ ਦੀ ਹੋਣ ਵਾਲੀ ਗਰਮੀ ਨਾਲ ਕਿਵੇਂ ਨਾਮਧਾਰੀ ਪਨ ਦੀ ਮਰਯਾਦਾ ਦਾ ਅਲੰਕਾਰ ਜੋੜਿਆ ਹੋਇਆ ਹੈ। ਕਿਉਂਕਿ ਸੁਭਾਵਕ ਤੌਰ ਤੇ ਇਸ ਮਹੀਨੇ ਵਿਚ ਜਿਥੇ ਹਰ ਪ੍ਰਾਣਧਾਰੀ ਨੂੰ ਤ੍ਰੇਹ ਦੀ ਅਵਸ਼ਕਤਾ ਹੁੰਦੀ ਹੈ।

ਤੇ ਉਹ ਬਿਲਕੁਲ ਮਮੂਲੀ ਤੇ ਮਜਬੀ ਹਦਬੰਦੀ ਦੇ ਅੰਦਰ ਜਿਥੋਂ ਤੇ ਜਿਸ ਤਰਾਂ ਦਾ ਪਾਣੀ ਪ੍ਰਾਪਤ ਹੋ ਜਾਵੇ ਪੀਣ ਲਈ ਉਤਾਵਲਾ ਹੁੰਦਾ ਹੈ। ਪਰ ਓਥੇ ਇਕ ਨਾਮਧਾਰੀ ਸਿਖ ਸਤਿਗੁਰਾਂ ਦੀ ਦਸੀ ਹੋਈ ਜੁਗਤ (ਮਰਯਾਦਾ) ਅਨੁਸਾਰ ਇਸ ਮਹੀਨੇ ਦੀ ਗਰਮੀ ਵਿਚ ਵੀ ਅਡੋਲ ਚਿਤ ਰਹਿਕੇ ਸੰਜਮ ਬਣਨ ਤੇ ਆਪਣੇ ਹਥਾਂ ਨਾਲ ਗੜਵ ਮਾਂਜਕੇ ਖੂਹ ਜਾਂ ਨਦੀ ਵਿਚੋਂ ਆਪਣੀ ਹਥੀਂ ਜਲ ਕਢਕੇ ਛਕਣ ਦੀ ਰਹਿਤ ਰਖਦਾ ਹੈ।

ਇਤ ਆਦਿਕ ਨਾਮਧਾਰੀ ਪੰਥ ਦੀ ਸਾਰੀ ਰਹਿਣੀ ਬਹਿਣੀ ਕਹਿਣੀ ਸਹਿਣੀ ਨੂੰ ਸੰਤ ਨਿਹਾਲ ਸਿੰਘ ਜੀ ਨੇ ਆਪਣੇ ਰਚਿਤ ਸਾਰਾਂ ਮਾਂਹ ਵਿਚ ਕਲਮ ਬੰਦ ਕੀਤਾ ਹੋਇਆ ਹੈ।

ਏਸੇ ਸਿਲ ਸਿਲੇ ਵਿਚ ਸ੍ਰੀ ਮਾਨ ਬਾਬਾ ਕਾਲਾ ਸਿੰਘ ਜੀ ਨੰਗਲ ਜਿਲਾ ਲੁਧਿਆਣਾ ਵਾਲਿਆਂ ਨੂੰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਤੀਸਰੇ ਨਾਮਧਾਰੀ ਪੁਰਾਣੇ ਕਵੀ ਦੇ ਨਾਮ ਨਾਲ ਸਨਮਾਨਿਆਂ ਹੋਇਆ ਹੈ।

ਬਾਬਾ ਕਾਲਾ ਸਿੰਘ ਜੀ ਦਾ ਜਨਮ ਦਰਜੀ ਸਿੰਘਾਂ ਦੇ ਘਰ ਹੋਇਆ ਇਹਨਾ ਨੇ ਸਤਿਗੁਰੂ ਹਰੀ ਸਿੰਘ ਜੀ ਦੀ ਕਿਰਪਾ ਨਾਲ ਭਜਨ ਪੁਛਿਆ। ਬਾਬਾ ਸ਼ਿਵਰਾਮ ਜੀ ਉਦਾਸੀ ਤੇ ਭਾਈ ਜੀਵਾ ਸਿੰਘ ਕਵੀਸ਼ਰ ਨੰਗਲਾਂ ਤੋਂ ਆਪਨੂੰ ਕਵਿਤਾ ਕਰਨਤੇ ਲਿਖਣਦੀ ਲਗਨ ਲਗੀ ਬਾਬਾ ਜੀ ਨੇ ਕਾਵਿ ਰਚਨਾ ਵਿਚ ਅਪਣਾ ਨਾਮ ਗਰਾਮ ਇਸ ਤਰਾਂ ਲਿਖਿਆ ਹੋਇਆ ਹੈ।

ਨੰਗਲ ਵਡਾ ਪਖੋ ਵਾਲ ਪਾਸ ਮੇਰਾ।
ਭੈਣੀ ਸਾਹਬੋਂ ਸੋਲਾਂ ਕੋਹ ਧਾਮ ਹੈ ਜੀ।
ਸੁੰਦਰ ਸਿੰਘ ਤੇ ਸਿੰਘ ਮਤਾਬ ਭਾਈ
ਨਾਮਾ ਬੰਸੀਆਂ ਦਾ ਸਾਡਾ ਜਾਮ ਹੈ ਜੀ।

ਸਾਲ ਉਨੀ ਸੌ ਵਿਚ ਬਤਾਲੀਏ ਦੇ
ਅਸਾਂ ਪੁਛਿਆਂ ਗੁਰੂ ਦਾ ਨਾਮ ਹੈ ਜੀ।
ਸਤਿਗੁਰੂ ਬਗੈਰ ਅੰਧੇਰ ਸਾਰੇ
ਉਹਦੀ ਬੰਦਗੀ ਵਿਚ ਅਰਾਮ ਹੈ ਜੀ।
—ਪੈਂਤੀ ਅਖਰੀ ਕ੍ਰਿਤ ਬਾਬਾ ਕਾਲਾ ਸਿੰਘ ਜੀ

ਬਾਬਾ ਜੀ ਨੂੰ ਕਵਿਤਾ ਵਿਚ ਨਾਮਧਾਰੀ ਇਤਿਹਾਸ ਲਿਖਣ ਦੀ ਬੜੀ ਲਗਨ ਸੀ ਘਰੋਗੀ ਕਾਰ ਵਿਹਾਰ ਦੇ ਸਿਲਸਿਲੇ ਵਿਚ ਆਪ ਠਠਿਆਰਾਂ ਦੇ ਕੰਮ ਦੇ ਚੰਗੇ ਜਾਣੂ ਸਨ। ਦੂਰ ਦੂਰ ਇਲਾਕਿਆਂ ਤੇ ਪਿੰਡਾਂ ਵਿਚ ਏਸ ਕਿਰਤ ਦੇ ਸਬੰਧ ਵਿਚ ਫਿਰਦਿਆਂ ਹੀ ਨਾਮਧਾਰੀ ਸ਼ਹੀਦ ਬਿਲਾਸ ਪੈਂਤੀ ਅਖਰੀ ਤੇ ਬਾਰਾ ਮਾਂਹ ਆਦਿਕ ਕਾਵਿ ਪੁਸਤਕਾਂ ਦੀ ਉਸ ਵਕਤ ਰਚਨਾਂ ਕੀਤੀ ਜਦ ਕਿ ਨਾਮਧਾਰੀ ਪੰਥ ਤੇ ਪਰਚਾਰ ਉਤੇ ਅੰਗਰੇਜ਼ੀ ਹਕੂਮਤ ਦੀ ਕਰੜੀ ਨਿਗਰਾਨੀ ਸੀ। ਇਸ ਪੁਸਤਕ ਵਿਚ ਸ੍ਰੀ ਮਾਨ ਬਾਬਾ ਕਾਲਾ ਸਿੰਘ ਜੀ ਦਾ ਬਾਰਾਂ ਮਾਹ ਵੀ ਦਰਜ ਕੀਤਾ ਜਾਂਦਾ ਹੈ। ਭਾਵੇਂ ਬਾਬਾ ਜੀ ਰਚਿਤ ਬਾਰਾਂ ਮਾਹ ਬੜਾ ਸੰਖੇਪ ਹੀ ਹੈ। ਪਰ ਇਤਿਹਾਸਕ ਸਮਗਰੀ ਦੇ ਪਖੋਂ ਆਪਣੇ ਵਿਚ ਇਹ ਵੀ ਇਕ ਖਾਸ ਵਡਿਤਣ ਰਖਦਾ ਹੈ। ਜਿਹਾ ਕਿ—

ਮਾਘ ਮਹੀਨੇ ਸੋਧ ਅਰਦਾਸਾ ਸਿੰਘ ਹਮਲਾ ਕਰ ਧਾਏ ਨੇ।
ਵਿਚ ਕੋਟਲੇ ਬੁਚੜ ਮਾਰੇ ਵੇਖ ਤੁਰਕ ਘਬਰਾਏ ਨੇ।
ਸ਼ੇਰ ਪੁਰੇ ਦੇ ਠਾਣਿਓਂ ਹੋ ਕੇ ਸਿੰਘ ਕੋਟਲੇ ਆਏ ਨੇ।
ਨਾਭਾ ਜੀਂਦ ਪਟਿਆਲਾ ਫੌਜਾਂ ਸਿਖ ਤੋਪਾਂ ਨਾਲ ਉਡਾਏ ਨੇ।

ਕੇਵਲ ਚਾਰ ਪੰਗਤੀਆਂ ਵਿਚ ਬਾਬਾ ਜੀ ਨੇ ਸਾਰੇ ਮਲੇਰ ਕੋਟਲੇ ਦੇ ਸ਼ਹੀਦੀ ਸਾਕੇ ਨੂੰ (ਸਮੇਤ ਸਥਾਨਕ ਰਜਵਾੜਿਆਂ ਦੇ ਨਾਵਾਂ ਦੇ ਜਿਨਾਂ ਆਪਣੀਆਂ ਤੋਪਾਂ ਤੇ ਰਸਾਲੇ ਭੇਜਕੇ ਅੰਗਰੇਜ਼ ਕਾਵਨ ਨੂੰ ਸਿੰਘਾਂ ਦੇ

ਸ਼ਹੀਦ ਕਰਨ ਵਾਸਤੇ ਮਦਦ ਦਿਤੀ ਸੀ।) ਬੂੰਦ ਵਿਚ ਸਾਗਰ ਦੀ ਸਮਾਈ ਦਾ ਪਰਤਖ ਸਬੂਤ ਦਿਤਾ ਹੋਇਆ ਹੈ।

ਉਪ੍ਰੋਕਤ ਤਿੰਨਾਂ ਨਾਮਧਾਰੀ ਪੁਰਾਣੇ ਕਵੀਆਂ ਦੇ ਬਾਰਾਂ ਮਾਹ ਭਾਵੇਂ ਵਖ ਵਖ ਰੂਪ ਵਿਚ ਇਸਤੋਂ ਪਹਿਲਾਂ ਵੀ ਛਪ ਚੁਕੇ ਹਨ ਪਰ ਹੁਣ ਇਹਨਾਂ ਦੀਆਂ ਪਰਕਾਸ਼ਤ ਕਾਪੀਆਂ ਵੇਖਣ ਵਿਚ ਨਹੀਂ ਆ ਰਹੀਆਂ ਸਨ। ਜਿਸਦੀ ਲੋੜ ਨੂੰ ਅਨੁਭਵ ਕਰਕੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਇਹਨਾਂ ਤਿੰਨਾਂ ਇਤਿਹਾਸਕ ਮਹਾਨਤਾ ਰਖਣ ਵਾਲੇ ਬਾਰਾਂ ਮਾਹਾਂ ਨੂੰ ਇਕੋ ਪੁਸਤਕ ਵਿਚ ਰੂਪਮਾਨ ਕਰਨ ਦਾ ਪੁਰਸ਼ਾਰਥ ਕਰਵਾਇਆ ਜੋ ਅਤਿ ਸ਼ਲਾਘਾ ਯੋਗ ਹੈ।

ਜਿਥੇ ਇਸ ਪ੍ਰਯਤਨ ਦਾ ਮੈਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਦਾ ਹਾਰਦਿਕ ਕ੍ਰਿਤਗਯ ਤੇ ਵਰਤਮਾਨ ਸਮੇ ਦੇ ਬਜ਼ੁਰਗ ਲਿਖਾਰੀ ਅਤੇ ਪੰਜਾਬੀ ਸਾਹਿਤ ਦੇ ਭੰਡਾਰ ਸ੍ਰੀ ਮਾਨ ਸੰਤ ਇੰਦਰ ਸਿੰਘ ਜੀ ਚਕ੍ਰਵਰਤ ਦਾ ਅਤੀ ਧਨਵਾਦੀ ਹਾਂ ਜਿਨਾਂ ੇ ਸਾਹਿਤਕ ਭੰਡਾਰ ਵਿਚੋਂ ਬਾਰਾਂ ਮਾਹ ਦੀਆਂ ਤਿੰਨੇ ਕਾਪੀਆਂ ਪ੍ਰਾਪਤ ਹੋਈਆਂ। ਉਥੇ ਸਮੂਹ ਨਾਮਧਾਰੀ ਜਥੇ-ਦਾਰਾਂ, ਪ੍ਰਚਾਰਕਾਂ ਵਿਦਿਅਕ ਜਥਿਆਂ ਨਾਮਧਾਰੀ ਸਕੂਲਾਂ ਦੇ ਵਿਦਿਆ ਰਥੀਆਂ ਅਗੇ ਪ੍ਰੇਮ ਨਾਲ ਅਰਜ ਕਰਦਾ ਹਾਂ ਕਿ ਉਹ ਇਸ ਛੋਟੇ ਜਿਹੇ ਪੁਸਤਕ ਨੂੰ ਲੈਕੇ ਇਸਦੀ ਕਾਵਿ ਰਚਨਾ ਨੂੰ ਜਬਾਨੀ ਯਾਦ ਕਰਕੇ ਆਮ ਜਨਤਾ ਸਾਹਮਣੇ ਨਾਮਧਾਰੀ ਇਤਿਹਾਸ ਨੂੰ ਪੇਸ਼ ਕਰਦੇ ਹੋਏ ਆਪਣੇ ਪੁਰਾਤਨ ਕਵੀਆਂ ਦੀ ਪ੍ਰੇਮ ਰਚਨਾ ਨੂੰ ਸਫਲ ਬਣੋਣ। ਆਸ ਹੈ ਕਿ ਇਤਿਹਾਸਕ ਉਨਤੀ ਦੇ ਚਾਹਵਾਨ ਿਰੀ ਇਹ ਅਰਜ ਨੂੰ ਜਰੂਰ ਪ੍ਰਵਾਨ ਕਰਨਗੇ।

ਆਤਮਾ ਸਿੰਘ ਸਨਖਤ੍ਰਵੀ
ਸੰਪਾਦਕ 'ਸਤਿਜੁਗ'

ਮਿਤੀ
੧ ਪੋਹ ਸੰ: ੨੦੨੫

# ਬਾਰਾਂ ਮਾਹ

— ਕ੍ਰਿਤ —

ਸ੍ਰੀ ਮਾਨ ਬਾਬਾਂ ਚੰਦਾ ਸਿੰਘ ਜੀ ਨਾਮਧਾਰੀ

## ਬਾਬਾ ਜੀ ਦੀ ਜਾਣਕਾਰੀ
## ਉਹਨਾਂ ਦੇ ਆਪਣੇ
## ਸ਼ਬਦਾਂ ਵਿਚ

ਦੋਹਰਾ:—

ਚੰਦਾ ਸਿੰਘ ਸੂਰਮਾ ਰਹੇ ਸਹਾਰਨ
ਦੀਵਾਨ ਸਿੰਘ ਕੇ ਪਾਸ ॥
ਬਾਰਾਂ ਮਾਹ ਸ੍ਰੀ ਸਤਿਗੁਰੂ ਕਾ
ਮਾਨੋ ਗੁਰੂ ਬਿਲਾਸ ॥
ਗੁਰ ਸੰਗਤ ਭੁਲ ਚੁਕ ਬਖਸ਼ ਲੈ
ਜਾਨ ਦਾਸਾਂ ਦਾ ਦਾਸ ॥

ੴ
ਸਤਿਗੁਰ ਪ੍ਰਸਾਦਿ ।

ਦੋਹਿਰਾ:—ਨਮਸਕਾਰ ਸਤਿਗੁਰਾਂ ਕੋ ਕਰਾਂ ਚਰਨੀ ਸੀਸ ਨਿਵਾਇ ।
ਬਾਰਾਂਮਾਹ ਸ੍ਰੀਸਤਿਗੁਰੂਕਾ ਉਚਰੋਂ ਮੁਹਿਪਹਿ ਹੋਇਸਹਾਇ ।੧।

ਦੋਹਿਰਾ:—ਗਣ ਪਤ ਗੌਰਾਂ ਸਾਰਦਾ ਸਰਨ ਗੁਰਾਂ ਕੀ ਲੇਹਿ ।
ਨਾਨਕ ਨਿਹਫਲ ਜਾਤ ਹੈ ਭਜਨ ਬਿਨਾ ਜੋ ਦੇਹਿ ।੨।

ਦੋਹਿਰਾ:—ਹਜਰੋਸ਼ਹਿਰ ਸੁਹਾਵਣਾ ਸ੍ਰੀਸਤਿਗੁਰ ਲੀਆ ਅਵਤਾਰ ।
ਜੋ ਨਰ ਦਰਸ਼ਨ ਪਾਂਵਦੇ ਸੋ ਭਉਜਲ ਉਤਰੇ ਪਾਰ ।੩।

ਦੋਹਿਰਾ:—ਜਗ ਮਗ ਜੋਤ ਬਰਾਜੀਆ ਰਾਮ ਦਾਸ ਪੁਰੇ ਹਜ਼ੂਰ ।
ਜੋ ਨਰ ਸਰਨੀ ਜਾ ਪਏ ਉਧਰੇ ਜਾਨ ਜਰੂਰ ।੪।

## ਚੇਤਰ

ਚਉਪਈ—

ਚੜਦੇ ਚੇਤ੍ਰ ਚਿਤ ਉਦਾਸ,
ਚਲੀਏ ਸਤਿਗੁਰਾਂ ਦੇ ਪਾਸ,
ਕਰੀਏ ਹਥ ਜੋੜ ਅਰਦਾਸ,
ਸਾਨੂੰ ਰਖੋ ਅਪਣੇ ਪਾਸ,
ਦੇਹੋ ਚਰਨਾ ਵਿਚ ਨਿਵਾਸ,ਮੈ ਔਗੁਣ ਹਾਰੀਆਂ।

ਜਦ ਮੈ ਹੋ ਵਿਰਾਗਣ ਚੱਲੀ,
ਚਰਖੇ ਤੰਦ ਨ ਲਾਹੀ ਛੱਲੀ,
ਘਰਤੋਂ ਤੁਰਕੇ ਭਈ ਅਕੱਲੀ,
ਮੈਨੂੰ ਲੋਕ ਆਖਦੇ ਝੱਲੀ,
ਕਿਸੇ ਦੀ ਗਲ ਨ ਲਗਦੀ ਭੱਲੀ, ਮੈ ਬਲਿਹਾਰੀਆਂ।

ਸਤਿਗੁਰ ਮੇਰਾ ਦੀਨ ਦਇਆਲ,
ਲਧਾ ਰਾਮਦਾਸ ਪੁਰੇ ਵਿਚ ਭਾਲ,
ਦੇਕੇ ਸਬਦ ਤੇ ਕਰੇ ਨਿਹਾਲ,
ਕਟੇ ਜਨਮ ਮਰਨ ਦੇ ਜਾਲ, ਮੈ ਸਤਿਗੁਰ ਤਾਰੀਆਂ।

ਸੁਣ ਲਓ ਸੰਤ ਜਨਾ ਗਲ ਹੋਰ,
ਮੈਨੂੰ ਭਜਨ ਲੈਣ ਦੀ ਲੋੜ,
ਤਾਂ ਮੈ ਪਹੁੰਚੀ ਸਤਿਗੁਰ ਕੋਲ,
ਲਿਆ ਭਜਨ ਮੈ ਕਰਕੇ ਜੋਰ,
ਘਰ ਵਿਚ ਰਹੇ ਹਮੇਸ਼ਾਂ ਸ਼ੋਰ,
ਸੱਸ ਕਢੇਂਦੀ ਮੰਦੇ ਬੋਲ,
ਨੀ ਤੈਂ ਜਾਣਾ ਕੁਕਿਆਂ ਕੋਲ, ਇਹ ਮੇਹਣੇ ਮਾਰਦੀ॥ ੧

# ਵੈਸਾਖ

ਦੋਹਰਾ —

ਚੇਤ ਮਹੀਨਾ ਬੀਤਿਆ ਚੜਿਆ ਮਾਹਿ ਵਿਸਾਖ।
ਸਿਖਾਂ ਦੇ ਮਨ ਸ਼ਾਦੀਆਂ ਘਰ ਘਰ ਸਬਦ ਨਿਵਾਸ।

ਅਗੋ ਵਿਸਾਖ ਮਹੀਨਾ ਚੜਦੇ,
ਸਿੰਘ ਆਹਰ ਭੋਗ ਦਾ ਕਰਦੇ,
ਸਿੰਘਾਂ ਦੇ ਵਲ ਲਿਖਦੇ ਪੜ੍ਹਦੇ,
ਸਾਨੂੰ ਜਾਣੋ ਅਪਣੇ ਬਰਦੇ,
ਦਰਸ਼ਨ ਦੇਹੋ ਕਿਰਪਾ ਕਰਕੇ,
ਆਉਣਾ ਜਸ ਗੁਰਾਂ ਦਾ ਪੜ੍ਹਦੇ,
ਪਾਵਣ ਭੋਗ ਕੜਾਹ ਕਰਦੇ, ਨਾਲੇ ਖੇਡਦੇ।

ਸਿੰਘ ਘਰ ਘਰ ਭੋਗ ਪੁਆਵਣ,
ਸੰਗਤਾਂ ਦਰਸ਼ਨ ਨੂੰ ਚਲ ਆਵਣ,
ਰਾਗੀ ਸੋਹਣੇ ਸਬਦ ਸੁਨਾਵਣ,
ਸਿੰਘ ਹੋ ਮਸਤਾਨੇ ਜਾਵਣ,
ਖੁਲੇ ਕੇਸ ਤੇ ਛਾਲੀਂ ਲਾਵਣ,
ਮੇਰੇ ਸਤਿਗੁਰ ਜੇ ਮਨ ਭਾਵਣ,ਜਦੋਂ ਉਹ ਲੇਟਦੇ।

ਦਰਸ਼ਨ ਕਰਨ ਬਡੇ ਜਨ ਭਾਗੀ,
ਜੇਹੜੇ ਹੈਸਨ ਬਹੁਤ ਤਿਆਗੀ,
ਜਿਨਾਂ ਨੂੰ ਚੋਟ ਸਬਦ ਦੀ ਲਾਗੀ,
ਮਨ ਵਿਚ ਚਾਹ ਦਰਸਨ ਦੀ ਜਾਗੀ,ਉਹਦਰਸ਼ਨਦੇਖਦੇ।

ਸੁਣ ਭਾਈ ਚੰਦਾ ਸਿੰਘ ਦੀ ਕਹਿਣੀ,
ਗੁਰ ਰਾਮਦਾਸ ਪੁਰੇ ਵਿਚ ਰਹਿਣੀ,

ਚਲਕੇ ਦਰਸ਼ਨ ਦੇਖੀਏ ਨੈਣੀ,
ਸਤਿਗੁਰ ਸਬਦ ਸੁਣਾਉਂਦੇ ਬੈਣੀ,
ਤਾਂਹੀਏਂ ਠੰਢ ਕਲੇਜੇ ਪੈਣੀ,ਕੰਮ ਵਿਸੇਖ ਇਹ । ੨

## ਜੇਠ

ਦੋਹਿਰਾ–
ਜੇਠ ਮਹੀਨੇ ਲਿਖਿਆ ਬਹਿ ਗੋਰੇ ਨੰਦਨ ਵਲ ।
ਇਹ ਸਿੰਘ ਬਾਝ ਅਕਾਲ ਦੇ ਹੋਰ ਨਾ ਕਰਦੇ ਗਲ

ਚੜਦੇ ਜੇਠ ਧੁਪ ਕੁਵਾਹੀ ,
ਪ੍ਰਬਲ ਤੀਛਣ ਵਣੀ ਕਪਾਹੀ,
ਗੋਰੇ ਬਹਿ ਬਹਿ ਕਰਨ ਸਲਾਹੀ,
ਇਹ ਸਿੰਘ ਸਾਥੋਂ ਡਰਦੇ ਨਾਹੀ,
ਜੇਹੜੇ ਹੋ ਮਸਤਾਨੇ ਜਾਹੀ,
ਕੂਕਾਂ ਮਾਰਨ ਵਿਚ ਚੁਰਾਹੀਂ,
ਇਨ੍ਹਾਂ ਨੂੰ ਖੌਫ ਕਿਸੇ ਦਾ ਨਾਹੀ, ਬਾਝ ਅਕਾਲ ਦੇ ।

ਸਤਿਗੁਰ ਅੰਮ੍ਰਿਤਸਰ ਜੀ ਆਵਣ,
ਅਗੋਂ ਗੋਰੇ ਥਾਂਉ ਹੁੰਝਾਵਣ,
ਸਿੰਘ ਜਾਕੇ ਆਸਣ ਲਾਵਣ,
ਸੰਗਤਾਂ ਗੁਰ ਦੇ ਦਰਸ਼ਨ ਪਾਵਨ,
ਟੇਕਣ ਮੱਥੇ ਦਰਬ ਚੜ੍ਹਾਵਣ,
ਸਤਿਗੁਰ ਕੰਨ ਵਿਚ ਭਜਨ ਸੁਨਾਵਣ, ਕਿਰਪਾ ਧਾਰਦੇ।

ਸਤਿਗੁਰ ਆਪ ਹੁਕਮ ਚੜਾਏ,
ਸੰਗਤ ਸਭ ਅਕਾਲ ਨੂੰ ਲਾਏ,

ਗੋਰਾ ਮੂੰਹ ਵਿਚ ਉਗਲ ਪਾਏ,
ਸਾਡਾ ਧੜਕ ਕਲੇਜਾ ਜਾਏ,
ਐਸਾ ਕੌਣ• ਅਕਾਲ ਹਟਾਏ,ਇਹ ਗਲ ਭਾਲਦੇ।

ਚੇਦਾ ਸਿੰਘ ਗੁਰ ਤੋਂ ਬਲਿਹਾਰੀ,
ਜਿਸਨੇ ਅਚਰਜ ਕਲਾ ਦਿਖਾਰੀ,
ਨਿੰਦਿਆ ਕਰਦੇ ਸਭ ਪੁਜ਼ਾਰੀ,
ਉਨਾਂ ਦੀ ਮਤ ਪੂਜਾ ਨੇ ਮਾਰੀ,
ਕਦੀ ਆਊ ਉਨਾ ਦੀ ਵਾਰੀ,ਜਾਂ ਵਸਪੈਣ ਦਿਆਲਦੇ।੩

## ਹਾੜ

ਦੋਹਿਰਾ:—

ਜੇਠ ਮਹੀਨਾ ਗੁਜ਼ਰਿਆ ਘਾਮ ਕੀਆ ਪਰਵੇਸ਼।
ਗੁਰ ਰਹਿਤ ਬਤਾਈ ਖਾਲਸੇ ਇਸ਼ਨਾਨ ਕਰੋ ਸਣਕੇਸ।

ਚੜਦੇ ਹਾੜ ਧੁਪ ਦਾ ਜੋਰ
ਜਾਂਦੇ ਸਿੰਘ ਸਿੰਘਾਂ ਦੇ ਕੋਲ,
ਅਗੋਂ ਪਿਆਵਣ ਸ਼ਰਬਤ ਘੋਲ
ਪੜਦੇ ਸ਼ਬਦ ਵਜਾਵਣ ਢੋਲ
ਮੁਖ ਥੀਂ ਬੋਲਣ ਅੰਮ੍ਰਿਤ ਬੋਲ–ਉਹ ਰੰਗ ਬਨਾਂਵਦੇ।

ਵਜੇ ਢੋਲਕ ਛੈਣੇ ਖੜਕਣ
ਹੱਲੇ ਦੇ ਸ਼ਬਦ ਕਲੇਜੇ ਰੜਕਣ
ਬੀਬੀਆਂ ਵਾਂਗ ਕਬੂਤਰ ਫਟਕਣ
ਕਰਦੀਆਂ ਨਿਰਤ ਪੈਰ ਨਹੀਂ ਅਟਕਣ

ਖੁਲੇ ਕੇਸ ਗਲੇ ਵਿਚ ਲਟਕਣ ਸੋਭਾ ਪਾਂਵਦੇ।

ਵਿਚ ਪਰੇਮੀ ਸਿੰਘ ਵੀ ਆਵਣ
ਪਖੇ ਝਲਣ ਪਾਣੀ ਪਿਆਵਣ
ਮੁਠੀਆਂ ਭਰਨ ਥਕੇਵੇਂ ਲਾਹਵਣ
ਬਰਤਨ ਮਾਂਜਣ ਟਹਿਲ ਕਮਾਵਣ
ਸੋਭਾ ਸੰਗਤ ਦੇ ਵਿਚ ਪਾਵਣ, ਜਾਂ ਹਰਿ ਗੁਣ ਗਾਂਵਦੇ।

ਸੁਣ ਭਾਈ ਚੰਦਾ ਸਿੰਘ ਗਲ ਇਹ
ਚਲਕੇ ਸਰਣ ਗੁਰਾਂ ਦੀ ਲੇਹ
ਸਤਿਗੁਰ ਨਾਮ ਪਦਾਰਥ ਦੇਹਿ
ਭਜਨ ਬਿਨ ਬਿਰਥਾ ਜਾਂਦੀ ਦੇਹ, ਏਹਾ ਗਲ ਚਾਂਹਵੰਦੇ ॥ ੪॥

## ਸਾਵਣ

ਦੋਹਿਰਾ:—

ਹਾੜ ਮਹੀਨਾ ਬੀਤਿਆ ਰੁਤ ਸਾਵਣ ਦੀ ਆਈ
ਗੁਰ ਹੁਕਮ ਚੜਾਇਆ ਖਾਲਸੇ ਕਛ ਪਹਿਨੋ ਬੀਬੀ ਮਾਈ।

ਅਗੇ ਸਾਵਣ ਮਹੀਨੇ ਚੜ੍ਹਦੇ
ਗੋਰੇ ਬਹਿਕੇ ਕੌਸਲ ਕਰਦੇ
ਸਾਡੇ ਚਿਤ ਗੁਰਾਂ ਤੋਂ ਡਰਦੇ
ਇਹ ਸਿੰਘ ਸ਼ੋਰ ਸ਼ਰਾਬੇ ਕਰਦੇ
ਸਤਿਗੁਰ ਬਹਿ ਜਾਵੇ ਵਿਚ ਘਰ ਦੇ, ਗੋਰਾ ਆਖਦਾ।

ਗੋਰੇ ਬਚਨ ਏਤਨਾ ਕਹਿਆ
ਸਤਿਗੁਰਾਂ ਸਤਿ ਬਚਨ ਮੰਨ ਲਇਆ

ਜਿਹੜਾ ਨਿਵਿਆ ਸੋ ਜਿਣ ਗਇਆ
ਕਿਹੜਾ ਫਿਕਰ ਤੁਹਾਨੂੰ ਪਇਆ
ਜਿਹੜਾ ਲਿਖਿਆ ਕਦੇ ਨ ਰਹਿਆ, ਹੁਕਮ ਅਕਾਲ ਦਾ।

ਹੋਇਆ ਕੰਸ ਰਾਜਾ ਅਉਤਾਰੀ
ਉਸਨੇ ਭੈਣ ਕੈਦ ਕਰ ਡਾਰੀ
ਜੰਮੇ ਲੜਕਾ ਲੜਕੀ ਮਾਰੀ
ਨਜੂਮੀਆਂ ਕਹੀ ਹਕੀਕਤ ਸਾਰੀ
ਬਿਜਲੀ ਹੋਇ ਗਗਨ ਚਮਕਾਰੀ
ਹੋਇਆ ਕ੍ਰਿਸ਼ਨ ਚੰਦ ਔਤਾਰੀ, ਕੰਸ ਪਛਾੜਦਾ।

ਸੁਣ ਭਾਈ ਚੰਦਾ ਸਿੰਘਾ ਗਲ ਸਾਰ
ਸਤਿਗੁਰ ਆ ਬੈਠੇ ਘਰ ਬਾਰ
ਸੂਬੇ ਕੀਤੇ ਸਭ ਤਿਆਰ
ਜਿਹੜੇ ਆਦਿ ਅੰਤ ਦੇ ਯਾਰ
ਜੁਗ ਜੁਗ ਧਾਰਨ ਨਾਲ ਔਤਾਰ
ਦਿਤੇ ਸਭ ਦੇਸਾਂ ਤੇ ਚਾਹੜ
ਜਾ ਕੇ ਆਵੇ ਕਾਜ ਸਵਾਰ ਕਿਰਤ, ਕਰਤਾਰ ਦੀ ॥ ੫॥

## ਭਾਦਰੋਂ

ਦੋਹਿਰਾ:—

ਸਾਵਣ ਸਹਿਜੇ ਗੁਜਰਿਆ ਰੁਤ ਭਾਦਰੋਂ ਦੀ ਆਈ।
ਗੁਰ ਕਰਨ ਕਾਰਨ ਸਮਰਥ ਹੈ ਭੁਲੀ ਫਿਰੇ ਲੁਕਾਈ।
ਭਾਦਰੋਂ ਭਰਮ ਕੀਤਾ ਗੁਰ ਦੂਰ
ਪਹੁਤੇ ਸਤਿਗੁਰ ਪਾਸ ਹਜ਼ੂਰ

ਕੀਤੀ ਟਹਿਲ ਪਈ ਮਨਜ਼ੂਰ
ਬਖਸ਼ੀ ਰਿਧ ਸਿਧ ਭਰਪੂਰ-ਆਪਣੇ ਖਾਲਸੇ।

ਇਕ ਬਿਹੰਗਮ ਸਿੰਘ ਬਣਾਏ
ਸਾਰਿਆਂ ਨਗਰਾਂ ਵਿਚ ਬਿਠਾਏ
ਸ਼ਬਦ ਬਾਣੀਆਂ ਕੰਠ ਕਰਾਏ
ਸਤਿਗੁਰ ਘਰ ਘਰ ਲੰਗਰ ਲਾਏ
ਭੁਖਾ ਨੰਗਾ ਕੋਈ ਨ ਜਾਏ-ਦੇਖ ਬਿਚਾਰ ਕੇ।

ਇਕ ਨਿੰਦਕ ਨਿੰਦਾ ਕਰਦੇ
ਬੰਨ੍ਹ ਬੰਨ੍ਹ ਪੰਡ ਸਿਰਾਂ ਤੇ ਧਰਦੇ
ਜਿਹੜੇ ਬੜੇ ਬੜੇ ਸਿਰ ਕਰਦੇ
ਚੁਗਲੀਆਂ ਜਾ ਸਰਕਾਰੇ ਕਰਦੇ
ਲੇਖਾ ਧਰਮ ਰਾਏ ਦਾ ਭਰਦੇ-ਉਹ ਨਰਕ ਸਿਧਾਰਦੇ।

ਸੁਣ ਭਾਈ ਚੰਦਾ ਸਿੰਘ ਨਿਦਾਨੇ
ਸਿੰਘ ਹੁੰਦੇ ਬਹੁ ਮਸਤਾਨੇ
ਜਿਹੜੇ ਗੁਝੇ ਭਜਨ ਕਮਾਂਦੇ
ਇਕ ਜਾ ਬਾਹਰ ਸਮਾਧਾਂ ਲਾਂਦੇ
ਇਕ ਸੋਹਨ ਹਰ ਗੁਣ ਗਾਂਦੇ
ਮੈ ਕਿਆ ਜਾਣਾ ਕਿਹੜੇ ਭਾਂਦੇ-ਓਸ ਅਕਾਲ ਨੂੰ ॥ ੬ ॥

## ਅਸੂ

ਦੋਹਰਾ–

ਅਸੂ ਅਸੀ ਪਛਾਣਿਆ ਗੁਰ ਪੂਰਨ ਅਵਤਾਰ।
ਗੁਰ ਧਰਮ ਚਲਾਇਆ ਜਗਤ ਵਿਚ ਹੋਵਨ ਜੈਜੈ ਕਾਰ।

ਅਸੂ ਆਸ ਗੁਰਾਂ ਦੀ ਰਖੀ,
ਨਿਤ ਮੈ ਦਰਸ਼ਨ ਦੇਖਾਂ ਅਖੀਂ,
ਸਤਿਗੁਰ ਨਾਮ ਪਦਾਰਥ ਦਿਤਾ-
ਬੈਠ ਕਿਨਾਰੇ ਚੱਖੀਂ,
ਕੀ ਪਰਵਾਹ ਕਿਸੇ ਦੀ ਉਹਨਾਂ
ਗੁਰੂ ਜਿਨਾਂ ਦਾ ਪੱਖੀ,
ਸਤਿਗੁਰ ਬਿਦਰ ਤੁਮਾਰਾ ਕਹੀਏ-
ਲਾਜ ਬਿਰਦ ਦੀ ਰਖੀ,-ਬਿਰਦ ਬੀਚਾਰਕੇ।

ਸਤਿਗੁਰ ਕਮਰ ਕਸਾ ਜਦ ਕਰਦੇ,
ਆਸਣ ਚੀਨੀ ਉਤੇ ਧਰਦੇ,
ਅਗੇ ਸਿੰਘ ਅੜਦਲਾਂ ਕਰਦੇ,
ਮਾਨੋ ਰਵਿ ਸਸਿ ਦੋਨੋ ਡਰਦੇ,
ਮਸਤਾਨੇ ਹਥ ਸਲੋਤਰ ਫੜਦੇ,
ਜਿਉਂ ਕਪ ਰਾਮ ਚੰਦ ਦੇ ਚੜਦੇ, ਲੰਕਾ ਮਾਰਨੇ।

ਸਤਿਗੁਰ ਚੀਨੀ ਦੇ ਹੁੰਦੇ ਅਸਵਾਰ,
ਸੂਬੇ ਸੋਭਾ ਪਾਵਣ ਨਾਲ,
ਚੜਦੀ ਜਿਉਂ ਹੰਸਾਂ ਦੀ ਡਾਰ,
ਸੋਹੇ ਚੰਦ ਜਿਵੇਂ ਪਰਵਾਰ,
ਫੌਜਾਂ ਸੋਹਨ ਜਿਵੇਂ ਸਰਦਾਰ,
ਐਸਾ ਕਵਣ ਜੋ ਕਰੈ ਬੀਚਾਰ, ਏਸ ਅਵਤਾਰ ਦੀ।

ਸੁਣ ਭਾਈ ਚੰਦਾ ਸਿੰਘ ਗੁਰ ਭਾਈ,
ਸਤਿਗੁਰ ਸੰਗਤ ਆਪ ਬਣਾਈ,
ਸਾਜੇ ਚਾਰ ਵਰਨ ਦੇ ਭਾਈ,
ਗਲ਼ ਮਾਲਾ ਸੀਸ ਖੰਡਾ ਸੋਭਾ ਪਾਈ,

ਜਿਉਂ ਭਾਲ ਸ਼ਿਵਾਂ ਦੇ ਚੰਦ ਸੁਹਾਈ,
ਗੁਰ ਕੀ ਮਹਿਮਾ ਬਰਨ ਨ ਜਾਈ,ਅਪਰ ਅਪਾਰ ਦੀ।੭

## ਕਤਕ

ਦੋਹਿਰਾ –

ਗੁਰ ਧਰਮ ਰਖਣ ਦੇ ਵਾਸਤੇ ਜੁਗ ਜੁਗ ਲਏ ਅਵਤਾਰ
ਦੁਗਲ ਨਿੰਦਕ ਦੁਣ ਮਾਰਨੇ ਕਰਨੇ ਅਸੁਰ ਸੰਘਾਰ।

ਕਤਕ ਕਰਮ ਧਰਮ ਗੁਰ ਲਾਏ,
ਭੁਲੇ ਜਾਂਦੇ ਮਾਰਗ ਪਾਏ,
ਸਤਿਗੁਰ ਸਚ ਸੁਚ ਦ੍ਰਿੜਾਏ,
ਮਾਸ ਸ਼ਰਾਬ ਤੇ ਨੀਲ ਹਟਾਏ,
ਗੋਰਾ ਦੇਵ ਸਿੰਘ ਤੋ ਖਾਏ,ਨਹੀ ਇਹ ਖੈਰ ਗੁਜਾਰ ਦੇ।

ਕਰਦੇ ਪਹਿਰ ਰਾਤੀ ਇਸ਼ਨਾਨ,
ਪੜਦੇ ਬਾਣੀ ਲਾਵੇ ਧਿਆਨ,
ਢਾਹੁਣ ਮੜੀਆਂ,ਗੋਰ ਮਕਾਮ
ਸਤਿਗੁਰ ਬਹਿੰਦੇ ਲਾਇ ਦੀਵਾਨ,
ਰਾਗੀ ਵਾਰ ਆਸਾ ਦੀ ਲਾਣ,
ਸਿੰਘ ਹੋ ਮਸਤਾਨੇ ਜਾਣ-ਉਹ ਭਬਕਾਂ ਮਾਰਦੇ।

ਸਤਿਗੁਰ ਹੋਰ ਹੁਕਮ ਚੜਾਏ,
ਸਾਰੀ ਸੰਗਤ ਤਾਂਈ ਸੁਣਾਏ,
ਇਹ ਮਲੇਛ ਨੰਦਨੋ ਆਏ,
ਏਨਾ ਬੁਚੜ ਖਾਨੇ ਲਾਏ,

ਸਾਨੂੰ ਦੁਖ ਗਊਆਂ ਦਾ ਖਾਏ,
ਸਿੰਘੋ ਸੀਸ ਦੇਵਣੇ ਆਏ,ਨਾਇ ਕਰਤਾਰ ਦੇ।

ਚੰਦਾ ਸਿੰਘ ਇਹ ਗੁਰਾਂ ਦੀ ਰੀਤ,
ਕਮਰਾਂ ਕਸਕੇ ਖਲੋ ਸ਼ਹੀਦ,
ਜਿਨ੍ਹਾਂ ਗੁਰ ਬਚਨੀ ਪ੍ਰਤੀਤ,
ਦੇਣੇ ਕੀਏ ਧਰਮ ਤੋਂ ਸੀਸ,ਉਹ ਹੋਏ ਤਿਆਰ ਨੇ।

ਉਨਾ ਸਸਤ੍ਰ ਜਾ ਚਲਾਏ,
ਮਾਰੇ ਬੁਚੜ ਖਾਕ ਰਲਾਏ,
ਕਟੇ ਗਊਆਂ ਦੇ ਗਲੋਂ ਫਾਹੇ,
ਦੇਉਤਿਆਂ ਜੈ ਜੈ ਕਾਰ ਬੁਲਾਏ-ਧਰਮ ਵੀਚਾਰ ਕੇ।੮॥

## ਮਘਰ

ਦੋਹਰਾ–

ਚੁਗਲਾਂ ਚੁਗਲੀ ਮਾਰਕੇ ਦਿਤੇ ਸਿੰਘ ਫੜਾਏ।
ਜੋ ਦਸਮੇ ਜਾਮੇ ਲਿਖਿਆ ਅਜ ਰਖੇ ਕੌਣ ਹਟਾਏ।

ਚੜਦੇ ਮਘਰ ਪਾਲੇ ਪੌਂਦੇ,
ਜਿਨ ਮਨ ਪ੍ਰੀਤ ਉਹ ਸੁਖ ਨ ਸੌਂਦੇ,
ਮਨ ਨੂੰ ਨਾਮ ਦੇ ਨਾਲ ਪਰੋਂਦੇ,
ਜਪ ਜਪ ਮੈਲ ਦਿਲਾਂ ਦੀ ਧੋਂਵੇ, ਸੋ ਗੁਰੂ ਚਿਤਾਰਦੇ।

ਉਹਨਾਂ ਸਿੰਘਾਂ ਤੋਂ ਕੁਰਬਾਨ,
ਜੇਹੜੇ ਗੁਰਾਂ ਦੇ ਬਚਨ ਕਮਾਨ,

ਕਰਦੇ ਸਣ ਪੇਸ਼ੀਂ ਇਸ਼ਨਾਨ,
ਹਿਰਦੇ ਗੁਰਾਂ ਦਾ ਧਰਨ ਧਿਆਨ,ਉਹ ਆਪ ਤਰੇ ਕੁਲ ਤਾਰਦੇ।

ਜਿਨਾਂ ਗੁਰ ਦੇ ਬਚਨ ਕਮਾਏ,
ਉਹ ਤੇ ਫਿਰ ਜੂਨ ਨਹੀ ਆਏ,
ਵਸੇ ਜਾਏ ਸ਼ਹੀਦੀ ਪਾਏ,
ਸਤਿਗੁਰ ਬਾਹੋਂ ਪਕੜ ਲੰਘਾਏ,ਭਵਜਲ ਪਾਰ ਤੇ।

ਇੰਦਾ ਸਿੰਘ ਕੂਰ ਖੇਲ ਰਚਾਏ,
ਵਿਚੇ ਮੁਕਬਰ ਚਾਇ ਬਣਾਏ,
ਫਿਰਦੇ ਕੁਤੇ ਜਿਉ ਹਲਕਾਏ,
ਦਿਸਣ ਸਿੰਘ ਤੇ ਜਾ ਅਟਕਾਏ,
ਜਿਥੇ ਲੰਗਰ, ਝਾਤੀਆਂ ਪਾਏ,
ਸਿੰਘਾਂ ਸੋਟਾ ਪਕੜ ਹਟਾਏ, ਪਰਾਂ ਦੁਰਕਾਰ ਕੇ।੯

## ਪੋਹ

ਦੋਹਿਰਾ—
ਪੋਹ ਮਹੀਨਾ ਚੜ੍ਹਦਿਆਂ ਪਾਲੇ ਪਾਉਂਦੇ ਜ਼ੋਰ।
ਸਿੰਘ ਹੋ ਮਸਤਾਨੇ ਖੇਡਦੇ ਸੁਣ ਸਬਦਾਂ ਦੀ ਘਨਘੋਰ।

ਚੜ੍ਹਦੇ ਪੋਹ ਤੇ ਕਕਰ ਕੋਰੇ,
ਸਤਿਗੁਰ ਹੁਕਮ ਨਾਮੇ ਲਿਖਤੋਰੇ,
ਸੂਬੇ ਸਦੇ ਅਪਣੇ ਕੋਲੇ,
ਲਿਖਿਆ ਸਭ ਸੰਗਤਾਂ ਆਂਵਨ,
ਵੇਖ ਅਰਦਾਸ ਤੇ ਢਿਲ ਨ ਲਾਂਵਨ,
ਦਰਸ਼ਨ ਰਾਮ ਦਾਸ ਪੁਰੇ ਦਾ ਪਾਵਨ, ਮੇਲੇ ਮਾਘ ਦੇ।

ਲਿਖੇ ਹੁਕਮ ਨਾਮੇ ਜਦ ਗਏ,
ਸਿੰਘਾਂ ਧਰ ਸੀਸ ਤੇ ਲਏ,
ਮਨ ਵਿਚ ਚਾਉ ਬਹੁਤ ਚੜ ਗਏ,
ਘਰ ਵਿਚ ਕਰਨ ਸਲਾਹੀਂ ਬਹੇ,
ਕੇਹੜਾ ਚਲੀਂਏ ਕੇਹੜਾ ਰਹੇ, ਏਹ ਮਤੇ ਪਕਾਂਵਦੇ।

ਸਿੰਘ ਹੋਏ ਸਭ ਤਿਆਰ,
ਮਾਲਵਾ ਮਾਝਾ ਦੜਪ ਤੇ ਬਾਰ,
ਆਏ ਜਮਨਾ ਦੇ ਸਰਦਾਰ,
ਅਗੇ ਜੋ ਭਾਵੇ ਕਰਤਾਰ,
ਮਾਈਆਂ ਬੀਬੀਆਂ ਹੋਰ ਹਜ਼ਾਰ,
ਜਿਨਾਂ ਲਾਹ ਕੇ ਸੁਟੇ ਹਾਰ ਸ਼ਿੰਗਾਰ-ਗੁਰਾਂ ਦੇ ਸਾਹਮਣੇ।

ਢੰਦਾ ਸਿੰਘਾ ਸਿੰਘ ਸਭ ਆਏ,
ਸਤਿਗੁਰਾਂ ਲੰਗਰ ਲਾਂਗਰੀ ਲਾਏ,
ਬੜੀਆਂ ਲੋਹਾਂ ਧਰੇ ਕੜਾਹੇ,
ਕਰ ਪਰਸਾਦ ਤੇ ਭੋਗ ਪਵਾਏ,
ਸਿੰਘਾਂ ਬਸਤਰ ਹੋਮ ਕਰਾਏ,
ਚੜ ਮਲੇਰ ਕੋਟਲੇ ਧਾਏ, ਮਰਾਂਗੇ ਮਾਰਕੇ।੧੦

## ਮਾਘ

ਦੋਹਿਰਾ:—

ਸੀਸ ਧਰਮ ਤੇ ਦੇਣ ਨੂੰ ਸਿੰਘ ਚਲੇ ਹੋਣ ਸ਼ਹੀਦ।
ਸਤਿਗੁਰ ਪ੍ਰਦੇਸ ਸਿਧਾਨਗੇ ਮਾਨੋ ਬਿਸਵੇ ਬੀਸ।

ਚੜ੍ਹਦੇ ਮਾਘ ਖੁਲੀ ਬਸੰਤ
ਸਤਿਗੁਰ ਸੱਦੇ ਸਭ ਮਹੰਤ
ਜਿਹੜੇ ਨਗਰਾਂ ਵਿਚ ਬਣਾਏ
ਉਹ ਭੀ ਸਭ ਦਰਸਨ ਨੂੰ ਆਏ
ਲੈ ਪਰਕਰਮਾਂ ਸੀਸ ਨਿਵਾਏ
ਸਤਿਗਰ ਆਦਰ ਦੇ ਬਿਠਾਏ
ਜਾਂ ਸਿੰਘ ਬੈਠੇ ਵਿਚ ਦੀਵਾਨ
ਹਿਰਦੇ ਗੁਰ ਕਾ ਜਾਪ ਕਮਾਨ
ਦਰਸਨ ਕਰਦੇ ਲਾਇ ਧਿਆਨ
ਸਤਿਗੁਰ ਬਚਨ ਬਿਲਾਸ ਸੁਨਾਣ
ਸਿੰਘ ਹੋ ਮਸਤਾਨੇ ਜਾਣ
ਉਠ ਉਠ ਚਰਨੀ ਸੀਸ ਨਿਵਾਣ-ਗੋਬਿੰਦ ਸਿੰਘ ਜਾਣਕੇ।

ਸਤਿਗੁਰ ਹੈ ਪੂਰਨ ਅਵਤਾਰ
ਇਸ ਨੇ ਕਰਨੇ ਚੋਜ ਅਪਾਰ
ਆਇਆ ਰੂਪ ਬਾਰ੍ਹਵਾਂ ਧਾਰ
ਮਾਨੋ ਤਾਰਨ ਨੂੰ ਸੰਸਾਰ
ਸੰਗਤ ਕੀਤੀ ਭਵਜਲੋਂ ਪਾਰ-ਚਾੜ੍ਹ ਬੇੜੇ ਨਾਮ ਕੇ।

ਹੁੰਦਾ ਸਿੰਘ ਗੁਰ ਰਚਿਆ ਭਾਣਾ
ਸਿੰਘ ਕਰਦੇ ਜ਼ੋਰ ਧਿੰਙਾਣਾ
ਕਹਿੰਦੇ ਮਲੇਰ ਕੋਟਲੇ ਧਾਣਾ
ਸੰਵੇ ਗਿਆਨ ਸਿੰਘ ਦੀ ਜਾਣਾ
ਬਦਲਾ ਲੈਣਾ ਪਾਸ ਪਠਾਣਾ-ਇਹ ਮਨ ਵਿਚਾਰਦੇ॥ ੧੧

## ਫਗਣ

ਦੋਹਿਰਾ:—

ਸਿੰਘ ਸ਼ਹੀਦੀ ਪਾ ਗਏ ਸਤਿਗੁਰ ਚਲੇ ਪਰਦੇਸ।

ਸੰਗਤਾਂ ਮੁੜ ਘਰ ਤੋਰੀਆਂ ਆਪੋ ਆਪਣੇ ਦੇਸ।

ਮਹੀਨੇ ਫਗਣ ਕੀਆ ਪਰਵਾਸ
ਸਤਿਗੁਰ ਕੀਤਾ ਚਿਤ ਉਦਾਸ
ਜਿਵੇਂ ਰਾਮ ਚਲੇ ਬਨਬਾਸ
ਸੀਤਾ ਲਛਮਣ ਲੈ ਗਏ ਸਾਥ
ਏਥੋਂ ਨਾਨੂੰ ਸਿੰਘ ਲੈ ਗਏ
ਪਿਛੇ ਵਾਂਗ ਭਰਥ ਭਾਈ ਰਹੇ
ਦੁਖ ਸੁਖ ਜਿਸਤੇ ਸੰਗਤ ਰਹੇ-ਮੈ ਬਲਿਹਾਰੀਆਂ।

ਏਥੇ ਖੌਫ ਖਾਂਵਦੇ ਗੋਰੇ
ਪੈ ਗਏ ਨੰਦਨ ਦੇ ਵਿਚ ਝੋਰੇ
ਸੂਬੇ ਫੜ ਦੇਸਾਂ ਮੇ ਤੋਰੇ
ਜਿਥੇ ਗੁਰ ਦੇ ਸੂਬੇ ਗਏ
ਓਥੇ ਭਜਨ ਸਭੋ ਕੋਈ ਲਏ
ਗੁਰ ਦਾ ਕਹਿਣਾ ਕਿਓਂ ਕਰ ਲਏ ਸਭ ਦੇਸ ਉਧਾਰਨੇ।

ਸਤਿਗੁਰ ਬਾਝੋਂ ਚੈਨ ਨ ਕੋਈ
ਸੰਗਤ ਸਭ ਉਦਾਸੀ ਹੋਈ
ਰਾਤੀ ਨੈਣੀ ਨੀਂਦ ਨ ਆਵੇ
ਤਾਰੇ ਗਿਣਦਿਆਂ ਰੈਣ ਵਿਹਾਵੇ
ਸਾਨੂੰ ਪਾਣੀ ਅੰਨ ਨਾ ਭਾਵੇ
ਦਿਨ ਦਿਨ ਗਮ ਗੁਰਾਂ ਦਾ ਖਾਵੇ
ਐਸਾ ਕੌਣ ਜੋ ਆਣ ਮਿਲਾਵੇ-ਮੈ ਕਰਾਂ ਸਿਰਵਾਰਨੇ।

ਚੰਦਾ ਸਿੰਘਾ ਦੂਰ ਗਏ ਪ੍ਰਦੇਸ
ਮਨੋ ਬ੍ਰਹਮ ਰਾਜ ਦੇ ਦੇਸ
ਅਗੋਂ ਸਾਗਰ ਸਰਨੀ ਆਇਆ
ਉਸਨੇ ਜੋੜੇ ਹਥ ਤੇ ਸੀਸ ਨਿਵਾਇਆ
ਧੰਨ ਭਾਗ ਮੈ ਦਰਸ਼ਨ ਪਾਇਆ
ਜਿਹੜੇ ਦੇਸ ਸਤਿਗੁਰ ਗਏ
ਜਾਗ ਭਾਗ ਦੇਸ ਦੇ ਪਏ
ਸਾਧੂ ਜਸ ਗੁਰਾਂ ਦਾ ਕਹੇ
ਸੰਗਤ ਬਖਸ਼ ਭੁਲ ਚੁਕ ਲਏ
ਉਧਰੇ ਲੋਕ ਬੈਕੁੰਠੇ ਗਏ-ਜਿਸ ਦਰਸ਼ਨ ਪਾਇਆ।

ਸਤਿਗੁਰ ਜਾ ਬੈਠੇ ਪਰਦੇਸ
ਸੰਗਤ ਰਹਿੰਦੀ ਮੈਲੇ ਵੇਸ
ਮਨ ਵਿਚ ਚਿੰਤਾ ਕਰਨ ਹਮੇਸ਼
ਸਤਿਗੁਰ ਆਵੋ ਆਪਣੇ ਦੇਸ
ਕਿਸੇ ਵਾਰ ਕਰੋ ਪਰਵੇਸ਼–ਅੰਦਰ ਭਾਂਵਦੇ।

ਜਿਹੜੇ ਸਿੰਘ ਗੁਰਾਂ ਦੇ ਪਿਆਰੇ
ਲੰਘ ਕੇ ਗਏ ਸਮੁੰਦਰ ਖਾਰੇ
ਸਤਿਗੁਰ ਬੈਠੇ ਵਿਚ ਚੁਬਾਰੇ
ਫੇਰਨ ਮਾਲਾ ਤਪ ਨੂੰ ਧਾਰੇ–ਜਪਦੇ ਨਾਮ ਨੂੰ।

ਸਤਿਗੁਰ ਬਹੁਤੇ ਬਰਸ ਗੁਜਾਰੇ
ਸਾਨੂੰ ਦੇ ਕੇ ਘਲਦੇ ਲਾਰੇ
ਅਸੀਂ ਔਗੁਣ ਕੀਤੇ ਭਾਰੇ
ਸਾਥੋਂ ਵਿਛੜੇ ਸਤਿਗੁਰ ਪਿਆਰੇ
ਸੰਗਤ ਸਾਧ ਉਡੀਕਣ ਸਾਰੇ-ਜਿਉਂ ਅਜੁਧਿਆ ਰਾਮ ਨੂੰ।

ਨੂਰ ਦੀ ਜੁਗ ਜੁਗ ਜੋਤ ਸਵਾਈ
ਹੁਣ ਤਾਂ ਰੁਤ ਮਿਲ਼ਣੇ ਦੀ ਆਈ
ਸੰਗਤ ਦਰਸ਼ਨ ਦੀ ਸਧਰਾਈ
ਭਰਥ ਵਾਂਗ ਉਡੀਕੇ ਭਾਈ
ਦਰਸ਼ਨ ਦੇਹੋ ਰਘੁ ਪਤਿ ਰਾਈ ਕਿਰਪਾ ਧਾਰਕੇ।

ਬੀਬੀ ਨੰਦਾਂ ਸਾਡੀ ਭੈਣ
ਪਿਤਾ ਬਿਨ ਰਤੀ ਨ ਆਵੇ ਚੈਣ
ਹੋਇ ਵਿਰਾਗਣ ਭਰਦੀ ਨੈਣ
ਪੁਛਦੀ ਭਾਈ ਸਜਨ ਸੈਣ
ਸਤਿਗੁਰ ਕਦੋਂ ਕੁ ਦਰਸ਼ਨ ਦੇਣ-ਮਿਲਾਂ ਗਲ ਧਾਇਕੇ।

ਦੋਹਰਾ—

ਇਕ ਦਿਨ ਸ੍ਰੀ ਸਤਿਗੁਰੂ ਬੈਠੇ ਵਿਚ ਧਿਆਨ।
ਕਲ ਮਾਤਾ ਹਥ ਬੰਨਕੇ ਪਾਸ ਖਲੋਤੀ ਆਨ।

ਦੋਹਰਾ—

ਆਖੇ ਮੇਰੀ ਬੇਨਤੀ ਸੁਣੋਂ ਗੁਰੂ ਮਿਹਰਵਾਨ।
ਫੌਜਾਂ ਮੇਰੀਆਂ ਭੁਖੀਆਂ ਮੰਗਦੀਆਂ ਪੈਨਣ ਖਾਨ।

ਦੋਹਰਾ—

ਕਲ ਮਾਤਾ ਨੂੰ ਫੁਰਮਾਇਆ ਤੂੰ ਵਿਚ ਪਠਾਣਾਂ ਜਾਹਿ।
ਨਾਰਦ ਡਉਰੂ ਵਾਇਗਾ ਤੂੰ ਸੁਤੀ ਕਲਾ ਜਗਾਇ।

ਸਤਿਗੁਰ ਬੋਲੇ ਮੁਖ ਥੀਂ ਬੈਣ,
ਘਲੇ ਸ਼ਹੀਦ ਰੂਸ ਨੂੰ ਲੈਣ,
ਉਹਦੇ ਜਾਇ ਪਲੰਘ ਤੇ ਬਹਿਣ,

ਫੜ ਸਲੇਤਰ ਮਾਰਨ ਪੈਣ,
ਲਿਖੇ ਹੁਕਮ ਨਾਮੇ ਹਥ ਦੇਣ, ਆਪ ਅਕਾਲ ਦੇ।

ਦੋਹੜਾ—
ਹੁਕਮ ਨਾਮਾ ਹਥ ਦੇਕੇ ਬਚਨ ਸੁਣਾਇਆ ਏਹ।
ਇਹ ਤੈਨੂੰ ਹੁਕਮ ਅਕਾਲ ਦਾ ਚੜ ਲਾਹੌਰ ਲੈ ਦੇਹ।

ਜਦੋਂ ਰੂਸ ਕਚੈਹਿਰੀ ਆਇਆ,
ਪਾਸ ਸਦ ਵਜੀਰ ਬਹਾਇਆ,
ਰਾਤੀਂ ਨਜਰ ਖਾਲਸਾ ਆਇਆ,
ਉਸਨੇ ਭਵਜਲ ਬੁਰਾ ਦਿਖਾਇਆ,
ਮੁਖ ਥੀਂ ਕਰੜਾ ਬਚਨ ਸੁਣਾਇਆ, ਚੜ੍ਹੋ ਲਾਹੌਰ ਤੇ।

ਵਜੀਰ ਨੇ ਸੁਣੀ ਹਕੀਕਤ ਸਾਰੀ,
ਅਪਣੇ ਚਿਤ ਵਿਚ ਇਹ ਧਾਰੀ,
ਪੈਂਡੇ ਦੂਰ ਤੇ ਮੁਸ਼ਕਲ ਭਾਰੀ,
ਕੀਤੀ ਫੌਜਾਂ ਦੀ ਤਿਆਰੀ,
ਵਜੇ ਧਉਂਸੇ ਸ਼ੁਤਰੀਂ ਕਾਲੀ, ਚੜੇ ਪੰਜਾਬ ਤੇ।

ਫੌਜਾਂ ਚੜ ਰੂਸ ਦੀਆਂ ਧਾਈਆਂ,
ਫਿਰਗਈਆਂ ਲੰਦਨ ਵਿਚ ਦੁਹਾਈਆਂ,
ਓਧਰੋਂ ਗੋਰੇ ਕਰਦੇ ਧਾਈਆਂ,
ਦਿਨੋ ਦਿਨ ਹੋਸਨ ਬਹੁਤ ਲੜਾਈਆਂ,
ਮਰਸਨ ਬੇਟੇ ਜਾਏ ਮਾਈਆਂ,
ਬਹਿ ਬਹਿ ਰੋਵਨ ਧੀਆਂ ਪਰਾਈਆਂ, ਪਲੂ ਪਾਇਕੇ।

*ਬਿਸ਼ਨ ਸਿੰਘ ਗੁਰੂ ਕਾ ਲਾਲ,
ਫੌਜਾਂ ਰਹਿਣ ਸ਼ਹੀਦੀ ਨਾਲ,
ਕੀਤੇ ਸਤਿਗੁਰ ਨਾਲ ਕਰਾਰ,
ਉਹ ਵੀ ਹੋਇਆ ਨਾਲ ਤਿਆਰ,
ਅਗੇ ਜੋ ਭਾਵੇ ਕਰਤਾਰ, ਹੁਕਮ ਅਕਾਲ ਦਾ।

ਪਠਾਣ ਨਿਤਉਠ ਕਰਦੇ ਸ਼ੋਰ,
ਗੋਰੇ ਹਟ ਲਥੇ ਪਸ਼ੋਰ,
ਪਿਛੇ ਰਖ ਲਿਆ ਲਾਹੌਰ,
ਦਿਲ ਵਿਚ ਕਰਨ ਸਲਾਹੀਂ ਹੋਰ,
ਭਾਣਾ ਕੋਈ ਨ ਸਕਦਾ ਮੋੜ, ਜੋ ਆਪ ਅਕਾਲ ਦਾ।

ਜਦ ਰੂਸ ਪੰਜਾਬੇ ਆਵੇ,
ਪਵੇ ਕਾਲ ਮੁਲਖ ਰੁਲ ਜਾਵੇ,
ਦੁਨੀਆਂ ਮਟੇ ਅੰਨ ਕੇ ਹਾਵੇ,
ਠਗ ਚੋਰ ਬਹੁ ਲੁਟ ਲੁਟ ਖਾਵੈ,
ਬਚੇ ਸੋ ਜੋ ਗੁਰ ਸਰਨੀ ਆਵੈ,
ਇਕ ਮਨ ਹੋਇ ਕੇ ਨਾਮ ਧਿਆਵੈ, ਓਸ ਅਕਾਲਦਾ।

ਸਤਿਗੁਰ ਫੇਰ ਪੰਜਾਬੇ ਆਵਨ,
ਅਗਲੀਆਂ ਸਫ਼ਾਂ ਸਭਿ ਉਠਾਵਨ,
ਨਵੇਂ ਹੋਰ ਨਿਸ਼ਾਨ ਝੁਲਾਵਨ,
ਜਗ ਵਿਚ ਸ੍ਰੀ ਅਕਾਲ ਜਪਾਵਨ, ਅਸੁਰ ਸੰਘਾਰ ਕੇ

---

*ਕਾਬਲ ਸਿੰਘ ਹਮਾਰਾ ਹੋਸੀ, ਬਿਸ਼ਨ ਸਿੰਘ ਤਹਿ ਨਾਮਧਰੋਸੀ।
ਸਭ ਤੁਰਕਮ ਕੇ ਸੰਗ ਲਿਆਵੇ, ਸਿੰਧ ਬਦਸਤਾ ਜੁਧ ਮਚਾਵੇ।
ਸੌ ਸਾਖੀ ਪਾਤਸ਼ਾਹੀ ੧੦

ਦੋਹਰਾ—

ਪ੍ਰਗਟਿਆ ਸਤਿਗੁਰੂ ਰਾਮ ਸਿੰਘ ਪਰਿ ਪੂਰਨ ਅਵਤਾਰ।
ਸੰਤ ਖਾਲਸਾ ਸਾਜਿਆ ਅਪਣੀ ਕਿਰਪਾ ਧਾਰ।

ਦੋਹਰਾ—

ਵਜਿਆ ਧੌਂਸਾ ਧਰਮ ਦਾ ਸਤਿਗੁਰ ਦੇ ਦਰਬਾਰ।
ਧਰਮ ਚਲੇਗਾ ਜਗਤ ਵਿਚ ਬੋਲੇ ਸਭਿ ਅਕਾਲ।

ਦੋਹਰਾ—

ਚੰਦਾ ਸਿੰਘ ਸੂਰਮਾ ਰਹੇ ਸਹਾਰਨ ਦੀਵਾਨ ਸਿੰਘ ਕੇ ਪਾਸ।
ਬਾਰਾਂ ਮਾਂਹ ਸਤਿਗੁਰੂ ਕਾ ਮਾਨੋ ਗੁਰੂ ਬਿਲਾਸ।

ਦੋਹਰਾ—

ਗੁਰੂ ਚਰਨਾਂ ਦੀ ਟੇਕ ਹੈ ਹੋਰ ਨ ਕੋਈ ਆਸ।
ਗੁਰ ਸੰਗਤ ਭੁਲ ਚੁਕ ਬਖਸ਼ ਲੈ ਜਾਨ ਦਾਸਾਂ ਦਾ ਦਾਸ।

ਦੋਹਰਾ—

ਬਾਰਾਂ ਮਾਹ ਸ੍ਰੀ ਸਤਿਗੁਰੂ ਕਾ ਜੋ ਪੜ੍ਹੇ ਸੁਣੇ ਚਿਤ ਲਾਇ।
ਨਾਮ ਪਦਾਰਥ ਪਾਇਆ ਸਤਿਗੁਰ ਹੋਇ ਸਹਾਇ।

ਬਾਰਾਂ ਮਹਾਂ ਬਾਬਾ ਚੰਦਾ ਸਿੰਘ ਜੀ ਦਾ ਸੰਪੂਰਣ ।



# ਬਾਰਾਂ ਮਾਹ

— ਕ੍ਰਿਤ —

ਸੰਤ ਨਿਹਾਲ ਸਿੰਘ ਜੀ

ਇਸ ਬਾਰਾਂ ਮਾਹ ਦੇ ਰਚਨ ਹਾਰ ਸੰਤ ਜੀ ਦਾ ਜੀਵਨ ਸਾਨੂੰ ਹੁਣ ਤਕ ਨਹੀਂ ਪ੍ਰਾਪਤ ਹੋ ਸਕਿਆ। ਇਹਨਾਂ ਮਹਾਂ ਪੁਰਸ਼ਾਂ ਦਾਂ ਅੰਤ ਸਮਾਂ ਵੀ ਅਜ ਤੋਂ ਕਾਫੀ ਚਿਰ ਪਹਿਲਾਂ ਹੀ ਹੋ ਚੁਕਾ ਪ੍ਰਤੀਤ ਹੁੰਦਾ ਹੈ! ਪਰ ਫਿਰ ਵੀ ਕਿਸੇ ਪੁਰਾਣੇ ਮਹਾਤਮਾਂ ਨੂੰ ਇਹਨਾਂ ਦੇ ਜੀਵਨ ਸਬੰਧੀ ਕੋਈ ਜਾਣਕਾਰੀ ਹੋਵੇ ਤਾਂ ਸਾਨੂੰ ਪਤਾ ਦੇਣ ਦੀ ਕਿਰਪਾ ਕਰੇ। ਅਸੀ ਉਸਦੇ ਧੰਨਵਾਦੀ ਹੋਵਾਂਗੇ॥

ਪਰਬੰਧਕ "ਸਤਿਜੁਗ"
ਸ੍ਰੀ ਜੀਵਨ ਨਗਰ



## ਚੇਤਰ

ਚੇਤ੍ਰ ਚਾਲ ਹੈ ਨਿਆਰੀ ਇਕ ਪੰਥ ਨਾਮਧਾਰੀ,
ਸਿੰਘ ਹੋਏ ਬੇਸ਼ੁਮਾਰੀ ਫਤੇ ਸਭ ਕੋ ਬੁਲਾਂਵਦੇ।
ਕੰਘਾ ਕੇਸ ਤੇ ਕ੍ਰਿਪਾਨ ਕੱਛ ਕੜਾ ਇਹ ਪਛਾਨ,
ਏਹੋ ਸਿੰਘਾਂ ਦੇ ਨਿਸ਼ਾਨ ਜੋ ਪਹਿਰਾਵ' ਅੰਗ ਲਾਂਵਦੇ।
ਬੈਠ ਲਾਂਵਦੇ ਦੀਵਾਨ ਸਾਰਾ ਵੇਖਦਾ ਜਹਾਨ,
ਇਕ ਹੋਣ ਮਸਤ ਨੇ ਛੈਣੇ ਢੋਲਕੀ ਵਜਾਂਵਦੇ।
ਨਿਹਾਲ ਸਿੰਘ ਸਾਧ ਸੰਤ ਬੈਠ ਪੜ੍ਹਦੇ ਨੇ ਗਰੰਥ,
ਇਕ ਉਠ ਪਰਭਾਤੇ ਵਾਰ ਆਸਾ ਦੀ ਲਗਾਂਵਦੇ॥ ੧।

## ਵੈਸਾਖ

ਵੈਸਾਖ ਸਿੰਘਾਂ ਦਾ ਰਸਾਲਾ ਬੁਢਾ ਗਭਰੂ ਤੇ ਬਾਲਾ,
ਗਲ ਫਬ ਰਹੀ ਮਾਲਾ ਸਿਰ ਸੋਹੇ ਦਸਤਾਰ ਜੀ।
ਸਿੰਘ ਜਪਦੇ ਨੇ ਨਾਮ ਨਾਲੇ ਅਉਰਾਂ ਕੋ ਜਪਾਨ,
ਰਾਤ ਪਹਿਰ ਰਹਿੰਦੀ ਨ੍ਹਾਣ ਇਹੋ ਰੋਜ ਦਾ ਵਿਹਾਰ ਜੀ।
ਸਣੇ ਕੇਸੀਂ ਇਸ਼ਨਾਨ, ਕਛ ਲਾਹੁਣ ਦੂਜੀ ਪਾਣ,
ਮਨੋ ਮੂਲ ਨਾ ਭੁਲਾਣ, ਸੇਵਨ ਸਚਾ ਕਰਤਾਰ ਜੀ।
ਹੋਇਆ ਖਾਲਸਾ ਬੇਅੰਤ, ਭਜਨ ਦਸਦੇ ਮਹੰਤ,
ਨਿਹਾਲ ਸਿੰਘ ਜਪ ਮੰਤ, ਦਿਲ ਵਿਚ ਨਿਹਚਾ ਧਾਰ ਜੀ॥ ੨।

# ਜੇਠ

ਜੇਠ ਜੁਗਤ ਪਛਾਣੀ, ਹਥੀਂ ਆਪ ਪੀਣ ਪਾਣੀ,
ਕੀਤੇ ਬਾਝ ਇਸ਼ਨਾਨ ਪਰਸ਼ਾਦ ਨਹੀਂ ਛਕਦੇ।
ਸਿੰਘ ਬੋਲਦੇ ਨੇ ਸੱਚ, ਇਹੋ ਸਤਿਗੁਰਾਂ ਦੀ ਮੱਤ,
ਛੋਡ ਚੁਗਲੀ ਨਖ਼ੀਲੀ ਖੌਫ਼ ਮਨ ਵਿਚ ਰਖਦੇ।
ਇਕ ਹੋਰ ਗਲ ਡਿਠੀ, ਬੋਲੀ ਬੋਲਦੇ ਨੇ ਮਿਠੀ,
ਤੁਰੇ ਜਾਣ ਸਿਧੇ ਰਾਹੇ, ਗਹਿਰੀ ਨਜ਼ਰ ਨਹੀਂ ਤਕਦੇ।
ਇਹੁ ਨਾਮ ਹੈ ਅਮੋਲ, ਸਚੇ ਸਤਿਗੁਰਾਂ ਦਾ ਬੋਲ,
ਨਿਹਾਲ ਸਿੰਘ ਕਰਨ ਟਹਿਲ, ਸੀਸ ਚਰਨਾਂ ਤੇ ਰਖਦੇ॥ ੩।

# ਹਾੜ

ਹਾੜ ਹੋਰ ਗਲ ਚੰਗੀ, ਵਜੇ ਸਾਰੰਦਾ ਸਰੰਗੀ,
ਸਬਦ ਪੜ੍ਹਦੇ ਬਿਅੰਤ, ਅੰਤ ਰਹੇ ਨਾ ਸੁਆਦ ਦਾ।
ਅੰਮ੍ਰਿਤਸਰ ਤੇ ਲਾਹੌਰ, ਲੁਧਿਆਣਾ ਕਲਾ ਨੌਰ,
ਸ਼ਹਿਰ ਜਿਹਲਮ ਪਿਸ਼ੌਰ, ਸਾਰਾ ਇਲਾਕਾ ਹੈ ਪੰਜਾਬ ਦਾ।
ਸਿਖੀ ਕਾਬਲ ਕੰਧਾਰ, ਨਾਲੇ ਬਲਖ ਤੇ ਬੁਖਾਰ,
ਦਿਲੀ ਆਗਰਾ ਹਿਸਾਰ ਹੋਰ ਅੰਤ ਨਾ ਹਿਸਾਬ ਦਾ।
ਸਿੰਘ ਆਖਦਾ ਨਿਹਾਲ, ਏਹੁ ਖਾਲਸੇ ਦੀ ਚਾਲ,
ਜਪੋ ਕਾਲ ਤੇ ਅਕਾਲ, ਜਿਹੜਾ ਨਾਮ ਸਚੇ ਸਾਹਿਬ ਦਾ॥ ੪

## ਸਾਵਣ

ਸਾਵਣ ਸਾਹਿਬ ਦੀ ਪਰੀਤ, ਅਛੀ ਸਭਨਾਂ ਤੋਂ ਰੀਤ,
ਹੈਣ ਸਤਿਗੁਰਾਂ ਦੇ ਗੀਤ, ਤਿਨਾਂ ਵਿਟਹੁ ਕੁਰਬਾਨ ਜੀ।
ਛਡ ਮਾਸ ਤੇ ਕਬਾਬ, ਨਹੀਂ ਪੀਵਣੀ ਸ਼ਰਾਬ,
ਕਿਓਂ ਹੋਇਆ ਗ਼ਰਕਾਬ, ਕਿਧਰ ਗਿਆ ਏ ਧਿਆਨ ਜੀ।
ਨਾਮ ਜਪ ਇਕ ਵਾਰੀ ਬਾਜੀ ਜਿਤ ਕੇ ਕਿਓਂ ਹਾਰੀ,
ਕੇਹੀ ਨੀਤ ਮਨੋ ਧਾਰੀ ਕਿਓਂ ਹੋਇਆ ਬੇਈਮਾਨ ਜੀ।
ਨਿਹਾਲ ਸਿੰਘ ਕਹੇ ਭਾਈ, ਆਖ ਬੇਨਤੀ ਸੁਣਾਈ,
ਅੰਤ ਹੋਣਗੇ ਸਹਾਈ, ਸਤਿਗੁਰੂ ਮਿਹਰਬਾਨ ਜੀ॥ ੫।

## ਭਾਦਰੋਂ

ਚੜ੍ਹੇ ਭਾਦਰੋਂ ਮਹੀਨੇ, ਲਗਾ ਗਿਆਨ ਵਿਚ ਸੀਨੇ,
ਸਿੰਘ ਜਪਦੇ ਨੇ ਨਾਮ, ਖੁਲੇ ਗਲ ਵਿਚ ਕੇਸ ਜੀ।
ਸਿੰਘ ਹੋਏ ਨੇ ਵੈਰਾਗੀ, ਸ਼ਬਦ ਪੜ੍ਹਦੇ ਨੇ ਰਾਗੀ,
ਬੋਲ ਬੋਲਦੇ ਸ਼ਤਾਬੀ, ਨਾਮ ਜਪਦੇ ਹਮੇਸ਼ ਜੀ।
ਇਹਨਾਂ ਬੀਬੀਆਂ ਤੇ ਮਾਈਆਂ ਤੇੜ ਕਛਾਂ ਹੈਨ ਪਾਈਆਂ,
ਸਿਰੋਂ ਖੋਲ੍ਹ ਕੇ ਪਰਾਂਦੇ, ਹੋ ਵੈਰਾਗਣਾਂ ਦੇ ਵੇਸ ਜੀ।
ਨਿਹਾਲ ਸਿੰਘ ਜਪ ਨਾਮ, ਮੁਖੋਂ ਬੋਲ ਰਾਮ ਰਾਮ,
ਗੁਰੂ ਰਖੇ ਤੇਰੀ ਹਾਮ, ਦੂਰ ਹੋਣਗੇ ਕਲੇਸ਼ ਜੀ॥ ੬।

# ਅਸੂ

ਅਸੂ ਐਸੇ ਇਕ ਦੂਤੀ, ਜਿਹੜੇ ਲਾਂਵਦੇ ਨੇ ਲੂਤੀਂ,
ਰਹਿਣ ਸੰਗ ਤੋਂ ਨਿਆਰੇ, ਨਹੀਂ ਬੈਠਦੇ ਹਜ਼ੂਰ ਜੀ।
ਦੂਤੀ ਨਿੰਦਿਆ ਕਰੌਂਦੇ, ਸਦਾ ਮੁਖੋਂ ਝੂਠ ਕਹਿੰਦੇ,
ਜਿਹੜੇ ਹੋ ਪਸਿਤੇ ਬਹਿੰਦੇ ਰਹਿਣ ਸਤਿਗੁਰ ਤੋਂ ਦੂਰ ਜੀ।
ਸਤਿਗੁਰ ਐਸਾ ਕਰ ਹਾਲ ਇਹਨਾਂ ਨਿੰਦਕਾਂ ਦੇ ਨਾਲ,
ਮੂੰਹ ਕਾਲਾ ਨੀਲੇ ਪੈਰ ਵਿਚ ਸੁਟੇ ਅੰਧ ਘੋਰ ਜੀ।
ਨਿਹਾਲ ਸਿੰਘ ਕਹੇ ਏਹ ਨਸੀਹਤ ਨਿੰਦਕਾਂ ਨੂੰ ਦੇਣ,
ਨਹੀਂ ਸਮਝਦੇ ਮਲੇਛ ਭੈੜੇ ਚੰਦਰੇ ਕਠੋਰ ਜੀ॥ ੭।

# ਕਤਕ

ਕੱਤੇਂ ਅਕਾਲ ਕਾਲ ਕਰਦੇ ਅਤੇ ਹਥੀਂ ਸਲੋਤਰ ਫੜਦੇ,
ਮਰਨੇ ਮਾਰਨੋ ਨਾ ਡਰਦੇ ਖੌਫ ਕਰਦੀ ਲੁਕਾਈ ਹੈ।
ਸਿੰਘ ਟੰਗਲੇ ਨਹੀਂ ਛਪਦੇ ਛਪਾਏ,
ਗੁਰੂ ਨਾਮ ਨੂੰ ਜਪਾਏ ਕੈਸੀ ਰਚਨਾ ਰਚਾਈ ਹੈ।
ਢੱਠ ਦੇਵੀ ਤੇ ਦੁਵਾਰੇ ਵਡੇ ਵਡੇ ਥਾਨ ਭਾਰੇ,
ਢਾਹੀਆਂ ਕਬਰਾਂ ਮਸੀਤਾਂ ਧੂੰਦ ਖਾਲਸੇ ਮਚਾਈ ਹੈ।
ਨਿਹਾਲ ਸਿੰਘ ਜੋ ਫਰੰਗੀ ਖੌਫ ਖਾਏ ਲਾਟ ਜੰਗੀ,
ਆਏ ਬਾਰੁਵੇਂ ਅਵਤਾਰ ਫਿਰੇ ਅਕਾਲ ਦੀ ਦੁਹਾਈ ਹੈ। ੮।

# ਮਘਰ

ਮਹੀਨਾ ਮਘਰ ਸੀ ਚੜ੍ਹਿਆ ਲੜ ਸਤਿਗੁਰਾਂ ਦਾ ਫੜਿਆ,
ਧਿਆਨ ਸਤਿਗੁਰਾਂ ਦਾ ਧਰਿਆ ਹੋਰ ਆਸਰਾ ਵਿਸਾਰਦੇ ।
ਜਦੋਂ ਲਾਂਵਦੇ ਦੀਵਾਨ, ਸਾਰਾ ਵੇਖਦਾ ਜਹਾਨ,
ਇਕ ਹੋਣ ਮਸਤਾਨੇ ਬਹੁਤ ਭਬਕਾਂ ਨੇ ਮਾਰਦੇ ।
ਦੇਹ ਦਰਸ ਇਕ ਵਾਰੀ ਤੇਰੇ ਨਾਮ ਤੋਂ ਬਲਿਹਾਰੀ,
ਆਵਣ ਲਖ ਤੇ ਹਜਾਰੀ ਤੇਰੇ ਵਿਚ ਦਰਬਾਰ ਦੇ ।
ਨਿਹਾਲ ਸਿੰਘ ਹੁਣ ਦਸ ਕੋਈ ਚਲਦਾ ਨਹੀਂ ਵਸ,
ਨਿੰਦਾ ਕਰਨ ਵਾਲੇ ਦੂਤੀ ਵਿਚ ਨਰਕਾਂ ਸਿਧਾਰ ਦੇ । ੯ ।

# ਪੋਹ

ਪੋਹ ਪਾਪੀ ਤੇ ਪਰਾਧੀ ਵਡੇ ਦੂਗਲ ਫਸਾਦੀ,
ਜਾਕੇ ਆਖਦੇ ਤਸੀਲੇ, ਕਰੋ ਸਿੰਘਾਂ ਦਾ ਇਲਾਜ ਜੀ ।
ਕਰਨ ਸ਼ੋਰ ਤੇ ਸ਼ਰਾਬਾ ਸਾਨੂੰ ਖੌਫ ਬੜਾ ਡਾਢਾ,
ਐਸੀ ਕਰੋ ਤਦਬੀਰ ਮਤ ਹੋਵੇ ਨਾ ਫਸਾਦ ਜੀ ।
ਬਾਤ ਸੁਣੀ ਅੰਗਰੇਜ਼, ਬੈਠ ਕਰਦੇ ਵਿਚਾਰ,
ਐਸੀ ਹੋਵੇ ਨਾ ਕੋਈ ਕਾਰ ਦੂਰ ਕਰਨ ਸਾਡਾ ਰਾਜ ਜੀ ।
ਪਿੰਡ ਪਿੰਡ ਤਕੜਾਈ, ਬੈਠ ਗਏ ਨੇ ਸਿਪਾਹੀ,
ਨਿਹਾਲ ਸਿੰਘ ਲਿਖਣ ਨਾਮ ਲੈਣ ਹਾਜਰੀ ਹਿਸਾਬ ਜੀ । ੧੦

# ਮਾਘ

ਮਹੀਨਾ ਮਾਘ ਦਾ ਸੀ ਆਇਆ, ਗੁਰੂ ਖਾਲਸਾ ਸਦਾਇਆ;
ਏਹ ਬਚਨ ਸੁਣਾਇਆ ਵਿਚ ਏਠ ਦਰਬਾਰ ਦੇ।
ਸਤਿਗੁਰ ਹੋ ਪਏ ਤਿਆਰ, ਚਲੇ ਸਮੁੰਦਰਾਂ ਤੋਂ ਪਾਰ,
ਕਿਹੜਾ ਮੇਟੇ ਏਹ ਅਖਰ ਜਿਹੜੇ ਲਿਖੇ ਕਰਤਾਰ ਦੇ।
ਸਤਿਗੁਰ ਚਲੇ ਬਣਬਾਸ, ਚਿਤ ਹੋਇਆ ਹੈ ਉਦਾਸ,
ਰੋਂਦੇ ਸਿਖ ਸੰਤ ਦਾਸ ਉਚੀ ਉਚੀ ਭੁਬਾਂ ਮਾਰ ਦੇ।
ਜਿਹੜੀ ਲਿਖੀ ਸੀ ਅਕਾਲ, ਵਰਤੀ ਖਾਲਸੇ ਦੇ ਨਾਲ;
ਕਹਿੰਦਾ ਸਿੰਘ ਹੈ ਨਿਹਾਲ ਕਾਤੇ ਵੇਖੋ ਹੋਣਹਾਰ ਦੇ। ੧੧

# ਫਗਣ

ਫਗਣ ਫੇਰ ਕਦੋਂ ਆਵੀਂ, ਮੁਖ ਆਪਣਾ ਦਿਖਾਵੀਂ,
ਰਤਾ ਚੈਨ ਨਹੀਂ ਆਵੇ ਤੇਰੀ ਸੰਗਤ ਕੁਰਲਾਂਵਦੀ।
ਬੁਰਾ ਗੁਰਾਂ ਦਾ ਵਿਛੋੜਾ, ਜੈਸੇ ਜਿਗਰ ਵਿਚ ਫੋੜਾ,
ਦਿਨ ਰਾਤ ਇਹੋ ਝੋਰਾ, ਕੋਈ ਗਲ ਨਹੀਂ ਭਾਂਵਦੀ।
ਹੋਈ ਹਾਲ ਤੋਂ ਬਿਹਾਲ, ਖੁਲੇ ਗਲ ਵਿਚ ਵਾਲ,
ਫਿਰ ਥਕੀ ਢੂੰਢ ਭਾਲ ਨੈਣੀ ਨੀਂਦ ਨਹੀਂ ਆਂਵਦੀ।
ਨਿਹਾਲ ਸਿੰਘ ਔਰ ਨ ਹਾਰ, ਆਇਆ ਤੇਰੇ ਦਰਬਾਰ,
ਗੁਰੂ ਭੁਲ ਚੁਕ ਬਖਸ਼ ਸੰਗਤ ਸੀਸ ਹੈ ਨਿਵਾਂਵਦੀ। ੧੨

# ਬਾਰਾਂ ਮਾਹ

-ਕ੍ਰਿਤ-

—ਸ੍ਰੀ ਮਾਨ ਬਾਬਾ ਕਾਲਾ ਸਿੰਘ ਜੀ—

ਬੇਈਮਾਨ ਕੁਸੂਮਤੀ ਲੈਣ ਨ ਗੁਰਾਂ ਤੋਂ ਨਾਮ।
ਗੁਰੂ ਨਾਨਕ ਦੇ ਨਾਮ ਨੂੰ ਪਾਪੀ ਕਹਿਣ ਕਲਾਮ।

ਆਪ ਨਾਮਧਾਰੀ ਪੰਥ ਦੇ ਪੁਰਾਣੇ ਇਤਿਹਾਸਕਾਰਾਂ ਅਤੇ ਕਵੀਆਂ ਵਿਚੋਂ ਮੰਨੇ ਜਾਂਦੇ ਹਨ। ਇਹਨਾਂ ਦਾ ਜਨਮ ਨਗਰ ਭਾਵੇਂ ਨੰਗਲ ਵਡਾ, ਜਿਲਾ ਲੁਧਿਆਣਾ ਵਿਚ ਸੀ। ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹਨਾਂ ਦੇ ਸਪੁਤਰ ਸੰਤ ਬਿਸ਼ਨ ਸਿੰਘ ਜੀ ਹਿਸਟੋਰੀਅਨ ਨੂੰ ਅਜ ਕਲ ਪਿੰਡ ਦਮਦਮਾ (ਹਿਸਾਰ) ਵਿਚ ਪ ਪੈਲੀਆਂ ਉਪਜਾਊ ਜ਼ਮੀਨ ਦੇ ਕੇ ਇਥੇ ਨਿਵਾਜਿਆ ਹੋਇਆ ਹੈ।

—ਸੰਪਾਦਕ

# ਚੇਤਰ

ਚੇਤਰ- ਚਿਤ ਵਿਚ ਚਾਰ ਅਖਰ ਦਾ ਹਰ ਦਮ ਨਾਮ ਚਿਤਾਰੀ ਤੂੰ।
ਹੋਇ ਨਿਹਾਲ ਅਕਾਲ ਜਪੀਂ ਜੋ ਰਾਤ ਦਿਨੇ ਨਾ ਵਿਸਾਰੀ ਤੂੰ।
ਏਸ ਨਾਮ ਬਿਨ ਪਾਟ ਨ ਪੈਸੇਂ ਕਿਤਨਾ ਹੋ ਬਲਕਾਰੀ ਤੂੰ।
ਕਾਲਾ ਸਿੰਘ ਨਾਮ ਜਪ ਰਸਨਾ ਅਪਨਾ ਜਨਮ ਉਧਾਰੀਂ ਤੂੰ।

# ਵੈਸਾਖ

ਵੈਸਾਖ ਵਿਸਰਿਆ ਨਾਮ ਜਿਨਾਂ ਨੂੰ ਰਾਹ ਅਵਲੜੇ ਜਾਂਦੇ ਨੇ।
ਦੇਵੀ ਦੇਵਤੇ ਪੂਜਣ ਵਾਲੇ ਦਰ ਦਰ ਚੋਟਾਂ ਖਾਂਦੇ ਨੇ।
ਮੜ੍ਹੀ ਮਸਾਣੀ ਗੁਗਾ ਭੈਰੋਂ ਪੂਜ ਨਰਕ ਨੂੰ ਜਾਂਦੇ ਨੇ।
ਗੁਰੂ ਰਾਮ ਸਿੰਘ ਨਾਮ ਜਪਾਕੇ ਨਰਕ ਵਿਚੋਂ ਕਢ ਲਿਆਂਦੇ ਨੇ।

# ਜੇਠ

ਜੇਠ ਜਗਤ ਵਿਚ ਆਏ ਸਤਿਗੁਰ ਸਿੰਘ ਕਰਨ ਭਰਵਾਸਾ ਜੀ।
ਹਜ਼ਰੋਂ ਸਾਹਿਬ ਪਰਗਟ ਹੋਇ ਭੈਣੀ ਸਾਹਿਬ ਵਿਚ ਵਾਸਾ ਜੀ।
ਪਟਣੇ ਦਾ ਜਿਓਂ ਜਨਮ ਖਾਲਸਾ ਵਿਚ ਅਨੰਦ ਪੁਰ ਵਾਸਾ ਜੀ।
ਗੁਰੂ ਰਾਮ ਸਿੰਘ ਸ਼ਬਦ ਸੁਣਾਕੇ ਕਾਟੀ ਹੈ ਜਮ ਫਾਸਾ ਜੀ।

## ਹਾੜ

ਹਾੜ ਹੁਕਮ ਕਰ ਰਹਿਤ ਰਖਾਈ ਪੰਥ ਗੁਰਾਂ ਦਾ ਸਚਾ ਜੀ।
ਕੰਨ ਵਿਚ ਭਜਨ ਸੁਣੌਦੇ ਸਤਿਗੁਰ ਝੂਠ ਨ ਬੋਲਣ ਅਛਾ ਜੀ।
ਚੋਰੀ ਯਾਰੀ ਠਗੀ ਛਡਣੀ ਨਿੰਦਾ ਕੰਮ ਉਚੱਕਾ ਜੀ।
ਗੁਰੂ—ਮਤ ਨੂੰ ਧਾਰਨ ਕਰਨਾ ਰਹੀਂ ਨਾਮ ਵਿਚ ਰਤਾ ਜੀ।

## ਸਾਵਣ

ਸਾਵਣ ਸ਼ੋਕ ਹਟਾ ਕੇ ਦਿਲ ਤੋਂ ਸਿਧਾ ਬੰਨ ਦਸਤਾਰਾ ਤੂੰ।
ਕੜਾ ਕਛ ਕਿਰਪਾਨ ਕੇਸ ਧਰ ਸਿੰਘ ਬਣ ਗੁਰੂ—ਪਿਆਰਾ ਤੂੰ।
ਮੜੀ ਮਸਾਣੀ ਵਰਤ ਨਾ ਜਾਣੀ ਸਤਿਗੁਰ ਜਾਣ ਨਿਆਰਾ ਤੂੰ।
ਬਾਝ ਗੁਰਾਂ ਦੀ ਮਰਯਾਦਾ ਦੇ ਝੂਠਾ ਜਾਣ ਪਸਾਰਾ ਤੂੰ।

## ਭਾਦਰੋਂ

ਭਾਦਰੋਂ ਭਰਮ ਜਗਤ ਦੇ ਟਾਰੇ ਸਤਿ ਮਾਰਗ ਸਮਝਾ ਦੇਵੇ।
ਰਹਿਣੀ ਬਹਿਣੀ ਕਹਿਣੀ ਦਸਕੇ ਸਿਖੀ ਨੂੰ ਪਰਗਟਾ ਦੇਵੇ।
ਜਨਮ ਮਰਨ ਤੇ ਗੁਰ ਰੀਤੀ ਨੂੰ ਹਿਰਦੇ ਵਿਚ ਵਸਾ ਦੇਵੇ।
ਕਾਲਾ ਸਿੰਘ ਦ੍ਰਿੜ ਨਾਮ ਕਰਾਕੇ ਗੁਰਮਤ ਅੰਦਰ ਪਾ ਦੇਵੇ।

# ਅੱਸੂ

ਅੱਸੂ ਅਕਸਰ ਲੋਕ ਕੁਸੰਗੀ ਨਿੰਦਾ ਗੁਰਾਂ ਦੀ ਕਰਦੇ ਨੇ।
ਗੁਰੂ ਰਾਮ ਸਿੰਘ ਪੰਥ ਚਲਾਇਆ ਧਰਮੋਂ ਕਦੇ ਨ ਟਲਦੇ ਨੇ।
ਬਾਹਮਣ ਡੂਮ ਫਕੀਰ ਪੁਜਾਰੀ ਦੇਖ ਸਿੰਘਾਂ ਨੂੰ ਸੜਦੇ ਨੇ।
ਆਖਣ ਗੰਗਾ ਵੂਲ ਨ ਪਾਵਣ ਮੇਹਣੇ ਦੇ ਕੇ ਲੜਦੇ ਨੇ।

# ਕੱਤਕ

ਕੱਤਕ ਕੌਤਕ ਗੁਰਾਂ ਨੇ ਦਸਿਆ ਸੰਗਤ ਤਾਂਈ ਸੁਣਾਇਆ ਹੈ।
ਸੱਤ ਪੰਥ ਤੇ ਵਰਤੇ ਭਾਣਾ ਹੁਕਮ ਅਕਾਲੋਂ ਆਇਆ ਹੈ।
ਲਰਣ ਅਸੀ ਸੀਸ ਸਿੰਘਾਂ ਦੇ ਦਸਮੇ ਗੁਰ ਫੁਰਮਾਇਆ ਹੈ।
ਕਾਲਾ ਸਿੰਘਾ ਗੁਰ ਪੂਰੇ ਨੇ ਓਹੀ ਸਾਂਗ ਬਣਾਇਆ ਹੈ।

# ਮੱਘਰ

ਮਘਰ ਮਹੀਨੇ ਦੇਸਾਂ ਅੰਦਰ ਸਤਿਗੁਰ ਕਰਦੇ ਮੇਲਾ ਜੀ।
ਦੂਰੋਂ ਨੇੜਿਓਂ ਸੰਗਤ ਆਕੇ ਕਰਦੇ ਜਨਮ ਸੁਹੇਲਾ ਜੀ।
ਵਾਰ ਵਾਰ ਗੁਰੂ ਕਹਿਣ ਸਿੰਘਾਂ ਨੂੰ ਭਜਨ ਕਰੋ ਹੁਣ ਵੇਲਾ ਜੀ।
ਕਾਲਾ ਸਿੰਘ ਇਕ ਵਰਤੇ ਭਾਣਾ ਰਹਿਸੀ ਸਿੰਘ ਅਕੇਲਾ ਜੀ।

## ਪੋਹ

ਪੋਹ ਪੜੇ ਸਿੰਘ ਚਰਨੀ ਆਕੇ ਹੁਕਮ ਮਾਰ ਮੁਕਾਈਏ ਜੀ।
ਗਊ ਘਾਤ ਦਾ ਦੁਖ ਹੈ ਭਾਰੀ ਇਸਨੂੰ ਮਾਰ ਮੁਕਾਈਏ ਜੀ।
ਲਾ ਕੇ ਸੀਸ ਧਰਮ ਦੇ ਲੇਖੇ ਜੀਵਨ ਸਫਲ ਬਣਾਈਏ ਜੀ।
ਸਤਿਗੁਰ ਆਖਣ ਸਮਾ ਨਹੀਂ ਹੈ! ਸਿੰਘ ਕਹਿਣ ਫੁਰਮਾਈਏ ਜੀ।

## ਮਾਘ

ਮਾਘ ਮਹੀਨੇ ਸੋਧ ਅਰਦਾਸਾ ਸਿੰਘ ਹਮਲਾ ਕਰ ਧਾਏ ਨੇ।
ਵਿਚ ਕੋਟਲੇ ਦੁਸ਼ਟ ਮਰੇ ਦੇਖ ਮਲੇਛ ਘਬਰਾਏ ਨੇ।
ਸ਼ੇਰ ਪੁਰ ਦੇ ਠਾਣਿਓਂ ਹੋ ਕੇ ਸਿੰਘ ਕੋਟਲੇ ਧਾਏ ਨੇ।
ਨਾਭਾ, ਜੀਂਦ, ਪਟਿਆਲਾ, ਫੌਜਾਂ ਸਿਖ ਤੋਪਾਂ ਨਾਲ ਉਡਾਏ ਨੇ।

## ਫਗਣ

ਫਗਣ ਫਾਸ ਕਟ ਗੁਰ ਸਾਡੀ ਵਲ ਪਰਦੇਸ ਸਿਧਾਰੇ ਨੇ।
ਭੈਣੀ ਸਾਹਿਬ ਵਿਚ ਪਰਗਟ ਹੋ ਕੇ ਕੀਤੇ ਚੋਜ ਨਿਆਰੇ ਨੇ।
ਗਊ ਵੰਸ ਨੂੰ ਰਖਣ ਦੇ ਹਿਤ ਸੀਸ ਸਿੰਘਾਂ ਨੇ ਵਾਰੇ ਨੇ।
ਕਾਲਾ ਸਿੰਘ ਦਰਸ਼ਨ ਗੁਰ ਹੋਸੀ ਹੋਣ ਜੈ ਜੈ ਕਾਰੇ ਨੇ।

# ਬਾਰਾਂ ਮਾਂਹ

— ਕ੍ਰਿਤ —

ਸ੍ਰੀ ਮਾਨ ਸੰਤ ਇਕਬਾਲ ਸਿੰਘ ਜੀ ਮਨਚੰਦਾ (ਸਿਆਮ)

ਇਹ ਸ੍ਰੀ ਮਾਨ ਸੰਤ ਇਕਬਾਲ ਸਿੰਘ ਜੀ ਸੇਠ ਪ੍ਰਵਾਰ ਵਿਚੋਂ ਸਤਿਗੁਰਾਂ ਦੇ ਚਰਨਾਂ ਉਤੇ ਭਰੋਸਾ ਰਖਣ ਵਾਲੇ ਮਹਾਂ ਪੁਰਸ਼ ਹਨ। ਇਹਨਾਂ ਦੀ ਜਾਣਕਾਰੀ ਦੇ ਸ਼ਬਦ ਸੰਮਤ ੨੦੧੯ ਵਾਲੇ ਸਤਿਜੁਗ ਦੇ ਸਿਆਮ ਅੰਕ ਵਿਚ ਇਸ ਤਰਾਂ ਅੰਕਿਤ ਹਨ—

ਆਪ ਮੈਸਰਜ਼ ਈਸ਼ਰ ਸਿੰਘ ਕ੍ਰਿਪਾਲ ਸਿੰਘ ਦੇ ਮਾਲਕ ਹਨ। ਆਪ ਸੰਤ ਈਸ਼ਰ ਸਿੰਘ ਜੀ ਦੇ ਸਪੁਤਰ ਹਨ ਜਿਨਾਂ ਦੀ ਸਾਰੀ ਉਮਰ ਭਜਨ ਬਾਣੀ ਕਰਦਿਆਂ ਬਤੀਤ ਹੋਈ। ਪਿਤਾ ਵਾਂਗ ਆਪ ਵੀ ਸਾਧੂ ਸੁਭਾ ਤੇ ਸੰਤ ਸੇਵੀ ਹਨ। ਆਪ ਪਾਸ ਕਵਿਤਾ, ਲੇਖ, ਲੈਕਚਰ ਕਰਨਾ ਆਦਿ ਸ਼ੁਹਰਤ ਭਰੇ ਤਿੰਨੇ ਗੁਣ ਹਨ।

ਇਹਨਾਂ ਮਹਾਂ ਪੁਰਸ਼ਾਂ ਵਲੋਂ ਲਿਖਿਆ ਇਕ ਬਾਰਾਂ ਮਾਹ ਸੰ: ੨੦੦੮ ਦੇ ਬਸੰਤ ਅੰਕ ਵਿਚੋਂ ਸਾਨੂੰ ਮਿਲਿਆ ਹੈ। ਜੋ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਨੂੰ ਆਪਣੇ ਇਕ ਇਕ ਵਾਕ ਵਿਚੋਂ ਕੇਵਲ ਤਾਜ਼ਾ ਹੀ ਨਹੀਂ ਕਰਦਾ ਸਗੋਂ ਬਿਰਹੋਂ ਦੀ ਮਧਮ ਹੋ ਰਹੀ ਅਗ ਨੂੰ ਇਤਨਾਂ ਪ੍ਰਚੰਡ ਕਰਦਾ ਹੈ ਜਿਸ ਨਾਲ ਕਿਸੇ ਵੇਲੇ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪੰਜਾਬ ਵਲੋਂ ਉਪਰਾਮ ਹੋਇਆ ਹਿਰਦਾ ਨਾਮਧਾਰੀ ਸੰਗਤ ਨੂੰ ਦਰਸ਼ਨ ਦੇਣ ਲਈ ਪੰਘਰ ਸਕਦਾ ਹੈ। ਇਹ ਬਾਰਾਂ ਮਾਹ ਨਿਰੋਲ ਬਿਰਹੀ ਅਵਸਥਾ ਦਾ ਲਖਾਇਕ ਹੈ। ਆਸ ਹੈ ਪਾਠਕ ਇਸ ਨੂੰ ਪੜ੍ਹ ਕੇ ਚੀਨੀ ਵਾਲੇ ਮਾਹੀ ਦੀ ਯਾਦ ਨੂੰ ਤਾਜ਼ਾ ਮਹਿਸੂਸ ਕਰ ਸਕਣਗੇ।

— ਸੰਪਾਦਕ

**ਚੇਤਰ**

ਚੇਤਰ ਚਿਤ ਹੈ ਉਦਾਸ ਪੀਆ ਮੇਰੇ ਨਹੀਂ ਪਾਸ,
ਮਨ ਮੇਰੇ 'ਚ ਹੁਲਾਸ ਕਦੋਂ ਦਰਸ ਮੈਂ ਪਾਵਸਾਂ।
ਮੇਰੇ ਮਨ ਵਿਚ ਪੀਰ ਲਗਾ ਪ੍ਰੇਮ ਵਾਲਾ ਤੀਰ,
ਵਹੇ ਨੈਣਾਂ ਵਿਚੋਂ ਨੀਰ ਕੀਕੂੰ ਮਨ ਸਮਝਾਵਸਾਂ।
ਹੋਈ ਹਾਲ ਤੋਂ ਬੇਹਾਲ ਖੁਲੇ ਗਲ ਵਿਚ ਵਾਲ,
ਲੋਕੀ ਆਖਦੇ ਬੇਤਾਲ ਕਿਹਨੂੰ ਦੁਖੜਾ ਸੁਨਾਵਸਾਂ।
ਪ੍ਰੀਤਮ ਪਿਆਰੇ ਗੁਰੂ ਰਾਮ ਸਿੰਘ ਆਵੋ ਦੇਸ,
ਦੁਖਾਂ ਤੋਂ ਛੁਡਾਵੋ ਦਿਨ ਰਾਤ ਏਹ ਗਾਵਸਾਂ।

**ਵੈਸਾਖ**

ਵੈਸਾਖ ਹੈ ਵੈਰਾਗ ਲਗਾ ਸੀਨੇ ਮੇਰੇ ਦਾਗ,
ਜਿਵੇਂ ਜਿਵੇਂ ਧੋਵਾਂ ਤਿਵੇਂ ਤਿਵੇਂ ਵਧੀ ਜਾਂਵਦਾ।
ਰੋਗ ਜੁਦਾਈ ਵਾਲਾ ਐਸਾ ਮੇਰੇ ਪੇਸ਼ ਪਿਆ,
ਕੋਈ ਵੈਦ ਇਸਦਾ ਇਲਾਜ ਨਾ ਬਤਾਂਵਦਾ।
ਤਾਹਨਿਆਂ ਤੇ ਮਿਹਣਿਆਂ ਨੇ ਕੀਤਾ ਮੇਰੇ ਭਾ ਐਸੀ,
ਸਾਕ ਸੈਣ ਕੋਈ ਮੈਨੂੰ ਮੂੰਹ ਨਹੀਂ ਲਾਂਵਦਾ।
ਪ੍ਰਾਨ ਨਾਥ ਸ੍ਰੀ ਸਤਿਗੁਰੂ ਰਾਮ ਸਿੰਘ ਸੁਣੋ,
ਨਿਤਦਾ ਵਿਛੋੜਾ ਮੈਥੋਂ ਜਰਿਆ ਨਾ ਜਾਂਵਦਾ।

**ਜੇਠ**

ਜੇਠ ਦੀਆਂ ਲੋਆਂ ਦਾ ਨਾ ਉਕਾ ਮੈਨੂੰ ਸੇਕ ਹੋਈ,
ਸੇਕ ਇਕੋ ਸੀਨੇ ਦੀਵਾ ਹਿਜਰ ਜੋ ਬਲਦਾ।
ਬਲਦਾ ਨਾ ਬੁਝ ਜਾਵੇ ਪ੍ਰੀਤਮ ਦੀਦਾਰ ਬਾਝੋਂ,
ਪਤਾ ਨਹੀਂ ਜੀਵਨ ਦੇ ਇਕ ਘੜੀ ਪਲਦਾ।
ਪਲ਼ਦਾ ਜੋ ਬ੍ਰਿਹੋਂ ਸਤਾਵੇ ਮੈਨੂੰ ਪਲ ਪਲ,
ਰਾਹ ਤਕ ਤਕ ਨੈਣੀ ਨੀਰ ਉਛਲਦਾ।
ਚੀਨੀ ਅਸਵਾਰ ਸਤਿਗੁਰੂ ਰਾਮ ਸਿੰਘ ਤਾਂਈ,
ਕੋਈ ਆ ਮਿਲਾਵੇ ਤੇ ਲਵਾਏ ਫਹਿਆ ਸੱਲਦਾ।

**ਹਾੜ**

ਹਾੜ ਦਾ ਪਹਾੜ ਜਿਡਾ ਦਿਨ ਮੈਨੂੰ ਖਿਓਂ ਲਗੇ,
ਜਿਵੇ ਜੁਗ ਲੰਘ ਗਿਆ ਪੀਆ ਦੇ ਦੀਦਾਰ ਨੂੰ।
ਹਾਉਕਿਆਂ ਦੇ ਹਾਵੇ ਰਾਤੀਂ ਨੀਂਦ ਮੇਰੀ ਮੁਕਗਈ,
ਕੌਣ ਜਾ ਕੇ ਆਖੇ ਸੋਹਣੇ ਚੀਨੀ ਅਸਵਾਰ ਨੂੰ।
ਨੈਣਾ ਦੀਆਂ ਪੁਤਲੀਆਂ ਰਾਹ ਤਕ ਬੁਝਗਈਆਂ,
ਲੋਚਦੀਆਂ ਹਰਦਮ ਪ੍ਰੀਤਮ ਪਿਆਰ ਨੂੰ।
ਪ੍ਰਾਨ ਨਾਥ ਸ੍ਰੀ ਸਤਿਗੁਰੂ ਰਾਮ ਸਿੰਘ ਬਿਨਾ,
ਕੋਈ ਵੀ ਨਾ ਗਲ ਲਾਵੇ ਮੈਨੂੰ ਦੁਖਿਆਰ ਨੂੰ।

**ਸਾਂਵਨ**

ਸਾਵਣ ਕੀ ਘਟਾ ਘਨ ਘੋਰ ਛਾਈ ਚਾਰੋਂ ਓਰ,
ਦਾਮਨਿ ਚਮਕ ਦੇਖ ਜੀਅਰਾ ਡਰਤ ਹੈ।
ਮੋਰਨ ਕੀ ਕੂਕ ਸੁਣ ਹੂਕ ਉਠੇ ਮੋਰੇ ਤਨ,
ਬਿਰਹਾ ਕੀ ਅਗਨੀ ਸੇ ਜੀਅਰਾ ਜਰਤ ਹੈ।
ਨੈਨਨ ਕੀ ਜੋਤ ਫੀਕੀ ਪਰ ਗਈ ਰੁਦਨ ਕਰ,
ਥੀਆ ਜੋ ਅਧੀਰ ਮਨ ਧੀਰ ਨ ਧਰਤ ਹੈ।
ਦੀਨਨ ਦਿਆਲ ਸਤਿਗੁਰੂ ਰਾਮ ਸਿੰਘ ਬਿਨ,
ਹਰ ਘੜੀ ਪਲ ਮੋਕੋ ਚੈਨ ਨ ਪਰਤ ਹੈ।

**ਭਾਦਰੋਂ**

ਭਾਦਰੋਂ ਭਰਮ ਵਿਚ ਸੁਧ ਬੁਧ ਐਸੀ ਭੁਲੀ,
ਤਨ ਦੀਨਾ ਹੋਸ਼ ਰਹੀ ਨਾਹਿ ਕਿਛੁ ਗਿਆਨ ਹੈ।
ਕੌਣ ਜਾਣੇ ਪੀਰ ਜੇਹੜੀ ਮੇਰੇ ਤਨ ਲਗੀ ਹੋਈ,
ਲੋਕਾਂ ਭਾਣੇ ਹਾਸਾ, ਮੇਰੀ ਜਾ ਰਹੀ ਜਾਨ ਹੈ।
ਬਿਰਹਾ ਸ਼ਿੰਗਾਰ ਭੇਖ ਜੋਗਨਾ ਦਾ ਧਾਰਿਆ ਮੈਂ
ਹਥ ਵਿਚ ਮਾਲਾ ਲਾਇਆ ਪੀਆ ਦਾ ਧਿਆਨ ਹੈ।
ਪ੍ਰਾਨਨ ਅਧਾਰ ਸ੍ਰੀ ਗੁਰੂ ਰਾਮ ਸਿੰਘ ਬਿਨ,
ਘੜੀ ਦਾ ਵਿਛੋੜਾ ਕਈ ਜੁਗਾਂ ਦੇ ਸਮਾਨ ਹੈ।

**ਅਸੂ**

ਅਸੂ ਸੁਖੀ ਸੋਈ ਘਰ ਕੰਤ ਵਸੇ ਜਿਸ ਪਾਸ
ਕੰਤ ਬਿਨ ਨਾਰੀ ਹੋਵੇ ਕਦੀ ਨਹੀਂ ਸੁਖੀ ਏ।
ਪੀਆ ਪਰਦੇਸ ਖੁਲੇ ਕੇਸ ਗਲ ਮੈਲੇ ਵੇਸ
ਤਨ 'ਚ ਕਲੇਸ਼ ਜਿੰਦ ਵਾਲ ਵਾਲ ਦੁਖੀ ਏ।
ਔਂਸੀਆ ਮੈਂ ਪਾਵਾਂ ਨਿਤ ਸ਼ਗਨ ਮਨਾਵਾਂ ਮਾਹੀ
ਦਰਸ਼ਨ ਪਾਵਾਂ ਕਦ ਇਹੋ ਮੁਖ ਧੁਖੀ ਏ।
ਦੀਨਾਂ ਨਾਥ ਸ੍ਰੀ ਸਤਿਗੁਰੂ ਰਾਮ ਸਿੰਘ ਬਿਨ
ਜੀਵਨ ਦੀ ਘੜੀ ਲੰਘੇ ਬਹੁਤੀ ਬੇ ਰੁਖੀ ਏ।

**ਕਤਕ**

ਕਤਕ ਕਰਮ ਮੇਰੇ ਸੜ ਗਏ ਉਸੇ ਪਲ
ਜਿਸ ਵੇਲੇ ਕੰਤ ਪਰਦੇਸ ਦਰ ਮਲਿਆ।
ਹਥ ਜੋੜ ਪਲਾ ਪਾਕੇ ਰੋ ਰੋ ਫਾਵੀ ਹੋਈ
ਪਰ ਮੇਰੇ ਪੀਆ ਦਾ ਨ ਜਰਾ ਜੀਅ ਹਲਿਆ।
ਮੰਦਰ ਤੇ ਚੜਕੇ ਮੈਂ ਪੰਥ ਨੂੰ ਨਿਹਾਰਾਂ ਨਿਤ
ਅਖੀਆਂ 'ਚ ਪਏ ਚਿਟੇ ਨੀਰ ਮੁਕ ਚਲਿਆ
ਪ੍ਰੀਤਮ ਪਿਆਰੇ ਸ੍ਰੀ ਗੁਰੂ ਰਾਮ ਸਿੰਘ ਜੀਓ
ਸੁਖ ਦਾ ਸੁਨੇਹੜਾ ਮੈਨੂੰ ਕੋਈ ਵੀ ਨ ਘਲਿਆ।

**ਮਘਰ**

ਮਘਰ ਮਹੀਨੇ ਮੇਰੋ ਮਨ ਮੁਰਝਾਇ ਗਇਓ
ਪ੍ਰੀਤਮ ਦਰਸ ਲਈ ਸਦਾ ਬਿਲਲਾਤ ਹੈ।
ਘਰ ਨਹੀਂ ਆਵੇ ਹਾਵੇ ਭਰਾਂ ਨਿਤ ਹੌਕਿਆਂ ਦੇ
ਰੋਵਾਂ ਕੁਰਲਾਵਾਂ ਜਿਵੇਂ ਬਾਲ ਬਿਨ ਮਾਤ ਹੈ।
ਰੁਲਦਾ ਨ ਇਕ ਘੜੀ ਐਸਾ ਜਾਦੂ ਪਾਇਆ ਮਾਹੀ,
ਚੰਦਰਾ ਵਿਛੋੜਾ ਸੀਨਾ ਕਰੀ ਜਾਂਦਾ ਘਾਤ ਹੈ।
ਚੰਦ੍ਰਮਾ ਸਮਾਨ ਸਤਿਗੁਰੂ ਰਾਮ ਸਿੰਘ ਬਿਨ
ਲੰਮੀ ਇਹ ਜੁਦਾਈ ਵਾਲੀ ਭਈ ਕਾਲੀ ਰਾਤ ਹੈ।

**ਪੋਹ**

ਪੋਹ ਲਿਖੀ ਪਾਤੀਪੀਅ ਯਾਦਨੇਸਤਾਇਆਮੈਨੂੰ
ਲਿਖਿਦਿਆਂ ੨ ਕਾਨੀ ਮੇਰੀ ਰੁਕ ਗਈ।
ਨੈਣਾਂ ਵਿਚੋਂ ਨੀਰ ਦੇ ਫੁਹਾਰੇ ਮੇਰੇ ਵਗੇ ਵੇਖ
ਗੰਗਾ ਤੇ ਜਮਨਾ ਦੀ ਧਾਰ ਵਹਿਣੋ ਸੁਕ ਗਈ।
ਬਿਰਹਾ ਅੰਗਾਰੇ ਐਸੇ ਭਖੇ ਮੇਰੇ ਸੀਨੇ ਵਿਚ
ਜੀਹਦੇ ਨਾਲ ਬਰਫ ਹਿਮਾਲੇ ਦੀ ਮੁਕ ਗਈ।
ਜੀਵਨ ਸਹਾਰੇ ਗੁਰੂ ਰਾਮ ਸਿੰਘ ਜੀ ਦੇ ਬਾਝੋਂ
ਜੀਵਨ ਦਾ ਜੋਤ ਮੇਰੀ ਨੈਣਾਂ ਵਿਚ ਲੁਕ ਗਈ।

**ਮਾਘ**

ਮਾਘ ਦਾ ਮਹੀਨਾ ਸੀਨਾ ਭੁਜ ਕੇ ਕਬਾਬ ਹੋਇਆ
ਲੋਕਾਂ ਲਗੇ ਸੀਤ ਮੇਰੇ ਰਿਦੇ ਅੰਗਿਆਰੀਆਂ।
ਪੀਆ ਦੇ ਵਿਛੋੜੇ ਨੇ ਹੈ ਕਰ ਦਿਤਾ ਘਾਇਲ ਮੈਨੂੰ
ਐਸੀਆਂ ਪ੍ਰੇਮ ਦੀਆਂ ਲਗੀਆਂ ਕਟਾਰੀਆਂ।
ਪਤਾ ਨਹੀਂ ਕਿਹੜਾ ਇਹ ਗੁਨਾਹ ਕਰ ਬੈਠੀਆਂ ਨੇ
ਦਿਨੇ ਰਾਤ ਰੋਂਵਦੀਆਂ ਅਖੀਆਂ ਵਿਚਾਰੀਆਂ।
ਮੋਹਣੇ ਦਿਲਦਾਰ ਸਤਿਗੁਰੂ ਰਾਮ ਸਿੰਘ ਬਾਝੋਂ
ਝੂਠੀਆਂ ਨੇ ਜਗ ਦੀਆਂ ਸਾਰੀਆਂ ਹੀ ਯਾਰੀਆਂ।

**ਫਗਣ**

ਫਾਗਨ ਕੀ ਫਾਗ ਸੰਗ ਫੂਲਨ ਬਗੀਚੀ ਫਲੀ
ਲਾਗਤ ਨਾ ਭਲੀ ਮੋਹਿ ਪੀਆ ਪ੍ਰਦੇਸ ਹੈ।
ਆਏ ਨ ਅਰਾਮ ਹੈ ਅਵਧ ਸੂਨੀ ਰਾਮ ਬਿਨ
ਹਰ ਘੜੀ ਜਾਮ ਮੋਰੇ ਰਾਮ ਕੋ ਆਦੇਸ਼ ਹੈ।
ਇਤਨਾ ਸੰਦੇਸ਼ ਊਧੌਜਾਇ ਕਹਿਓ ਸ਼ਾਮ ਜੂ ਸੋਂ
ਕੂਕਿਓ ਕਾ ਆਪ ਬਿਨ ਜੋਗੀਓਂ ਸਾ ਵੇਸ ਹੈ।
ਦਰਸ਼ਨਕੀ ਆਸ ਸੇ ਨ ਕੀਜੀਓ ਨਿਰਾਸ ਮੋਕੋ
ਪ੍ਰਾਨ ਨਾਥ ਤੋਰੇ ਬਿਨ ਸੂਨੋ ਭਯੋ ਦੇਸ ਹੈ।



ਕਾਲੀ ਕਮਲੀ ਗਲ ਵਿਚ ਪਾਕੇ ਤੁਰ ਚਲੇ ਪਰਦੇਸਾਂ ਨੂੰ ॥

# ਪ੍ਰਸ਼ੰਸਕ ਰੁਬਾਈਆਂ

— ਸਨਖਤ੍ਰਵੀ

ਛੀਨੀ ਵਾਲੇ ਪ੍ਰੀਤਮ ਜੀ ਤੋਂ ਹੋ ਨਿਹਾਲ ਜਿਸ ਪ੍ਰਾਨੀ।
ਗੁਰ ਮਹਿਮਾ ਨੂੰ ਵਰਣਨ ਕੀਤਾ ਨਿਹਾਲ ਸਿੰਘ ਲਾਸਾਨੀ।
ਜਿਸਦੀ ਰਚਨਾ ਵਿਚੋਂ ਝਰਦੀ ਗੁਰਮਤ ਗੁਰ ਮਰਯਾਦਾ।
ਨਿਹਾਲ ਆਤਮਾ ਉਸਦਾ ਹੋਵੇ ਜੋ ਇਹ ਪੜ੍ਹੇ ਜਬਾਨੀ।

ਵਾਂਗ ਚਕੋਰ ਜਿਉਂ ਚਕਵੀ ਮਛਲੀ ਬਿਰਹੋਂ ਜੋ ਰਖਾਵੇ।
ਗੁਰੂ ਸਿਖ ਵਿਛੋੜੇ ਵਾਲਾ ਭੇਤ ਉਹੋ ਕੋਈ ਪਾਵੇ।
ਛੀਨੀ ਵਾਲੇ ਪ੍ਰੀਤਮ ਬਾਝੋਂ ਕੂਕੇ ਕਿਸਤਰਾਂ ਕੂਕਣ:
ਮਨਚੰਦੇ ਦੇ ਬਾਰਾਂ ਮਾਹ 'ਚੋਂ ਆਤਮਾ ਕੂਕ ਸੁਣਾਵੇ।